# ਹਰੇ ਇਨਕਲਾਬ ਦੇ ਭਿਆਨਕ ਸਿੱਟੇ

## ਕਿਸਾਨ ਵੀਰਾਂ ਅਤੇ ਖਪਤਕਾਰਾਂ ਨੂੰ ਗੰਭੀਰਤਾ ਨਾਲ ਸੋਚਣ ਅਤੇ ਠੋਸ ਕਦਮ ਚੁੱਕਣ ਦੀ ਲੋੜ

ਮੁਖਤਾਰ ਸਿੰਘ ਗੁਰਾਇਆ



ਪ੍ਰਕਾਸ਼ਕ :-

ਡਾ. ਇੰਦਰਜੀਤ ਕੌਰ

ਪ੍ਰਧਾਨ,

ਆਲ ਇੰਡੀਆ ਪਿੰਗਲਵਾੜਾ ਚੈਰੀਟੇਬਲ ਸੋਸਾਇਟੀ (ਰਜਿ.) ਅੰਮ੍ਰਿਤਸਰ ।

ਫੋਨ : 0183-2584586, 2584713 ਫੈਕਸ : 0183-2584586

ਸਤੰਬਰ 2017 ਨੂੰ ਛਪੀ 10,000
ਕੁੱਲ ਛਪੀ 70,000

ਪਿੰਗਲਵਾੜੇ ਨੂੰ ਭੇਜੇ ਹੋਏ ਦਾਨ ਉੱਪਰ ਸੈਕਸ਼ਨ 80-ਜੀ ਇਨਕਮ ਟੈਕਸ ਐਕਟ ਦੀ ਧਾਰਾ 1961, ਅਧੀਨ ਟੈਕਸ ਦੀ ਛੋਟ ਪ੍ਰਾਪਤ ਹੈ।

**The donations made to Pingalwara are exempted from Income Tax under Section 80-G, of I.T. Act 1961.**




ਪ੍ਰਕਾਸ਼ਕ: ਡਾ. ਇੰਦਰਜੀਤ ਕੌਰ,
ਮੁੱਖ ਸੇਵਿਕਾ,

ਆਲ ਇੰਡੀਆ ਪਿੰਗਲਵਾੜਾ ਚੈਰੀਟੇਬਲ ਸੋਸਾਇਟੀ (ਰਜਿ:),ਅੰਮ੍ਰਿਤਸਰ ।
ਟੈਲੀਫ਼ੋਨ : 0183-2584586, 2584713, ਫੈਕਸ: 0183-2584586
website: www. pingalwara.org
E-mail: pingalwara57@gmail.com

ਛਾਪਕ: ਪੂਰਨ ਪ੍ਰਿੰਟਿੰਗ ਪ੍ਰੈਸ,
ਪਿੰਗਲਵਾੜਾ ਬਿਲਡਿੰਗਜ (ਮਾਨਾਂਵਾਲਾ ਕੰਪਲੈਕਸ) ਜੀ. ਟੀ. ਰੋਡ, ਅੰਮ੍ਰਿਤਸਰ।

# ਹਰੇ ਇਨਕਲਾਬ ਦੇ ਭਿਆਨਕ ਸਿੱਟੇ

**I ਭੂਮਿਕਾ** (Introduction)

ਰਸਾਇਣਿਕ (Chemical farming) ਜਿਸ ਨੂੰ 40 ਸਾਲ ਪਹਿਲਾਂ (1960ਵਿਆਂ ਵਿੱਚ) ਹਰੇ ਇਨਕਲਾਬ ਦਾ ਨਾਂ ਦਿੱਤਾ ਗਿਆ ਸੀ, ਦੇ ਭਿਆਨਕ ਸਿੱਟੇ ਸਾਹਮਣੇ ਆਉਣੇ ਸ਼ੁਰੂ ਹੋ ਗਏ ਹਨ। ਫ਼ਸਲਾਂ ਦੇ ਉਤਪਾਦਨ ਵਿੱਚ ਜੋ ਉਛਾਲਾ ਆਇਆ ਸੀ ਉਸ ਦੀ ਚਮਕ ਦਮਕ 20 ਸਾਲ ਪਹਿਲਾਂ ਹੀ ਮੱਧਮ ਪੈਣੀ ਸ਼ੁਰੂ ਹੋ ਗਈ ਸੀ। ਖੇਤੀ ਲਾਗਤ ਤਾਂ ਸਾਲੋ-ਸਾਲ ਤੇਜ਼ੀ ਨਾਲ ਵਧਦੀ ਰਹੀ ਪਰ ਫ਼ਸਲਾਂ ਦਾ ਝਾੜ ਘਟਣਾ ਆਰੰਭ ਹੋ ਗਿਆ। ਦੂਸਰੀ ਗੱਲ ਇਹ ਹੋਈ ਕਿ ਖੇਤੀ-ਲਾਗਤ ਨਾਲ ਫ਼ਸਲਾਂ ਦੇ ਭਾਅ ਨਾ ਜੋੜੇ ਗਏ। ਮੰਡੀਆਂ ਵਿੱਚ ਆੜ੍ਹਤੀਆਂ, ਵਪਾਰੀਆਂ ਅਤੇ ਖ਼ਰੀਦ-ਏਜੰਸੀਆਂ ਦੁਆਰਾ ਕਿਸਾਨ ਦੀ ਕੀਤੀ ਜਾਂਦੀ ਲੁੱਟ ਉਸੇ ਤਰ੍ਹਾਂ ਜਾਰੀ ਰਹੀ। ਨਤੀਜੇ ਵਜੋਂ, ਕਿਸਾਨ ਆਰਥਿਕ ਸੰਕਟ ਦਾ ਸ਼ਿਕਾਰ ਹੋ ਗਿਆ ਹੈ ਅਤੇ ਉਸ ਦੀ ਖ਼ੁਸ਼ਹਾਲੀ ਦਾ ਪ੍ਰਤੀਕ ਟਰੈਕਟਰ ਵੀ ਆਤਮ-ਹੱਤਿਆ ਦਾ ਇਕ ਕਾਰਨ ਬਣ ਗਿਆ ਹੈ।

ਦੂਜੇ ਪਾਸੇ, ਰਸਾਇਣਿਕ ਖਾਦਾਂ ਅਤੇ ਕੀਟ-ਨਾਸ਼ਕਾਂ ਦੀ ਨਿੱਤ ਵਧਦੀ ਵਰਤੋਂ ਨਾਲ ਧਰਤੀ ਬੰਜਰ ਹੋਣੀ ਸ਼ੁਰੂ ਹੋ ਗਈ ਹੈ। ਇਸ ਤੋਂ ਇਲਾਵਾ ਧਰਤੀ, ਹਵਾ ਅਤੇ ਪਾਣੀ ਇੰਨੇ ਦੂਸ਼ਿਤ ਹੋ ਚੁੱਕੇ ਹਨ ਕਿ ਭਿੰਨ-ਭਿੰਨ ਬਿਮਾਰੀਆਂ ਜਿਵੇਂ, ਕੈਂਸਰ, ਸ਼ੂਗਰ, ਸਾਹ ਦੇ ਰੋਗ, ਗੁਰਦਾ ਰੋਗ, ਬਾਂਝਪਨ, ਥਾਇਰਾਇਡ, ਏਲਰਜ਼ੀ ਆਦਿ ਬਹੁਤ ਵਧ ਗਈਆਂ ਹਨ।

ਪਹਿਲਾਂ ਅਸੀਂ ਸੋਚਦੇ ਸੀ ਕਿ ਕਿਸਾਨ ਵਿਚਾਰਾ ਆਪਣੀ ਮੰਦਹਾਲੀ ਅਤੇ ਲਾਚਾਰੀ ਵਿੱਚ ਇੰਨੀ ਬੁਰੀ ਤਰ੍ਹਾਂ ਫਸ ਗਿਆ ਹੈ ਕਿ ਇਸ ਲਈ ਇਸ ਚੱਕਰਵਿਊ ਵਿੱਚੋਂ ਨਿਕਲ ਕੇ ਬਾਹਰ ਆਉਣਾ ਨਿਰਾ ਮੁਸ਼ਕਲ ਹੀ ਨਹੀਂ ਸਗੋਂ ਅਸੰਭਵ ਵੀ ਹੈ, ਕਿਉਂਕਿ ਸਮੁੱਚੇ ਭਾਰਤ ਦੇ 48.34% ਅਤੇ ਪੰਜਾਬ ਦੇ 65.4% ਕਿਸਾਨ ਕਰਜ਼ੇ ਥੱਲੇ ਦੱਬੇ ਹੋਏ ਹਨ। ਪ੍ਰੰਤੂ, ਪਿੰਗਲਵਾੜਾ ਸੰਸਥਾ ਵੱਲੋਂ ਖੇਤੀ ਵਿਰਾਸਤ ਮਿਸ਼ਨ, ਫ਼ਰੀਦਕੋਟ ਦੇ ਸਹਿਯੋਗ ਨਾਲ ਜਨਵਰੀ, 2007 ਵਿੱਚ ਕਰਵਾਈ ਕੁਦਰਤੀ ਖੇਤੀ ਬਾਰੇ ਵਰਕਸ਼ਾਪ ਵਿੱਚੋਂ ਜੋ ਵਿਚਾਰ ਉੱਭਰ ਕੇ ਸਾਹਮਣੇ ਆਏ ਹਨ, ਉਹਨਾਂ ਨਾਲ ਹਨੇਰੀ ਸੁਰੰਗ ਦੇ ਅੰਤ ਵਿੱਚ ਇਕ ਆਸ ਦੀ ਕਿਰਨ ਦਿਸਣ ਲੱਗ ਪਈ ਹੈ। ਸਾਨੂੰ ਹੁਣ ਪੂਰਾ ਭਰੋਸਾ ਹੈ ਕਿ ਜੇ ਕਿਸਾਨ ਵੀਰ ਹੌਂਸਲਾ ਕਰਕੇ ਇਕ ਹੰਭਲਾ ਮਾਰਨ ਤਾਂ ਇਹਨਾਂ ਲਈ ਬਜ਼ਾਰੀ ਤਾਕਤਾਂ (Market Forces) ਦੇ ਚੁੰਗਲ ਵਿੱਚੋਂ ਨਿਕਲ ਆਉਣਾ ਕੋਈ ਔਖਾ ਨਹੀਂ ਹੋਵੇਗਾ। ਸਿਰਫ਼ ਕੁਦਰਤੀ ਖੇਤੀ ਤਕਨੀਕ ਨੂੰ ਅਪਨਾ ਕੇ "ਖੇਤਾਂ ਵਿੱਚ ਦੱਬਿਆ ਖ਼ਜ਼ਾਨਾ ਪੁੱਟਣ"ਦੀ ਹੀ ਲੋੜ ਹੈ (ਕਿਉਂਕਿ ਕੋਈ ਵੀ ਤਬਦੀਲੀ ਹਿੰਮਤ, ਹੌਸਲੇ ਅਤੇ ਦ੍ਰਿੜ੍ਹਤਾ ਤੋਂ ਬਿਨਾਂ ਨਹੀਂ ਲਿਆਂਦੀ ਜਾ ਸਕਦੀ ) ਕਿ ਅੱਗੋਂ ਉਸਨੂੰ ਬੈਂਕਾਂ, ਸੋਸਾਇਟੀਆਂ ਤੇ ਆੜ੍ਹਤੀਆਂ ਪਾਸੋਂ

ਕਰਜ਼ਾ ਲੈਣ ਦੀ ਲੋੜ ਨਹੀਂ ਪਵੇਗੀ ।

ਰਸਾਇਣਿਕ ਖੇਤੀ ਦੇ ਭਿਆਨਕ ਸਿੱਟਿਆਂ ਦੇ ਸਨਮੁੱਖ ਜੈਵਿਕ ਖੇਤੀ (Organic Farming) ਦੀ ਗੱਲ ਚੱਲ ਰਹੀ ਹੈ, ਪ੍ਰੰਤੂ, ਇਹ ਵੀ ਕਿਸਾਨ ਨੂੰ ਬਜ਼ਾਰ 'ਤੇ ਨਿਰਭਰ ਬਣਾਉਂਦੀ ਹੈ ਅਤੇ ਰਸਾਇਣਿਕ ਖੇਤੀ ਨਾਲੋਂ ਵੀ ਮਹਿੰਗੀ ਹੈ ਅਤੇ ਦੂਜੇ ਸ਼ਬਦਾਂ ਵਿਚ ਕਿਸਾਨ ਨਾਲ ਇਕ ਹੋਰ ਧੋਖਾ ਕਰਨ ਵਾਲੀ ਗੱਲ ਹੈ ।

ਮਹਾਰਾਸ਼ਟਰਾ ਦੇ ਇਕ ਖੇਤੀ ਮਾਹਰ ਅਤੇ ਸਿਰੜੀ ਕਿਸਾਨ, ਸੁਭਾਸ਼ ਪਾਲੇਕਰ ਨੇ ਆਪਣੇ ਫਾਰਮ ਉੱਤੇ 15 ਸਾਲ ਕੁਦਰਤੀ ਖੇਤੀ ਤਕਨੀਕ ਨੂੰ ਧਰਮ ਸਮਝ ਕੇ ਖੋਜ ਕੀਤੀ ਹੈ । ਉਹਨਾਂ ਦਾ ਦਾਅਵਾ ਹੈ ਕਿ ਕੁਦਰਤੀ ਖੇਤੀ ਤਕਨੀਕ ਨਾਲ ਮਹਾਰਾਸ਼ਟਰਾ ਦੇ ਕਿਸਾਨ ਪੰਜਾਬ ਦੇ ਕਿਸਾਨਾਂ ਨਾਲੋਂ ਵਧੇਰੇ ਉਤਪਾਦਨ ਕਰ ਰਹੇ ਹਨ ਅਤੇ ਇਹੋ ਇਕੋ-ਇਕ ਤਕਨੀਕ ਹੈ ਜਿਸ ਨਾਲ ਕਿਸਾਨ ਆਤਮ-ਨਿਰਭਰ ਹੋ ਸਕਦਾ ਹੈ ਅਤੇ ਆਪਣਾ ਪਾਰ-ਉਤਾਰਾ ਯਕੀਨੀ ਬਣਾ ਸਕਦਾ ਹੈ, ਕਿਉਂਕਿ ਕੁਦਰਤੀ ਖੇਤੀ ਤਕਨੀਕ ਇਕ ਜ਼ੀਰੋ-ਬਜਟ ਖੇਤੀ ਤਕਨੀਕ ਹੈ । ਇਸ ਵਿੱਚ ਸਹਾਇਕ ਫ਼ਸਲਾਂ ਮੁੱਖ ਫ਼ਸਲ ਦਾ ਖ਼ਰਚਾ ਪੂਰਾ ਕਰ ਦਿੰਦੀਆਂ ਹਨ ਅਤੇ ਮੁੱਖ ਫ਼ਸਲ ਕਿਸਾਨ ਨੂੰ ਮੁਫ਼ਤ ਵਿੱਚ ਮਿਲ ਜਾਂਦੀ ਹੈ ।

ਇਸ ਨਾਲ Flora (ਫੁੱਲ, ਬੂਟਿਆਂ ਅਤੇ ਪੇੜ, ਪੌਦਿਆਂ) ਅਤੇ Fauna (ਪਸ਼ੂ, ਪੰਛੀਆਂ ਅਤੇ ਜੀਵ, ਜੰਤੂਆਂ) ਦਾ ਕੁਦਰਤੀ ਸੰਤੁਲਨ (Ecological balance) ਵੀ ਠੀਕ ਹੋਵੇਗਾ ਅਤੇ ਵਾਤਾਵਰਣ (Environment) ਦੇ ਸਾਫ਼-ਸੁਥਰੇ ਅਤੇ ਸਿਹਤ-ਮੰਦ ਹੋਣ ਵਿੱਚ ਵੀ ਬਹੁਤ ਸਹਾਇਤਾ ਮਿਲੇਗੀ ।

ਇਸ ਕਿਤਾਬਚੇ ਨੂੰ ਲਿਖਣ ਵਿੱਚ ਕੋਸ਼ਿਸ਼ ਕੀਤੀ ਗਈ ਹੈ ਕਿ ਕਿਸਾਨ ਵੀਰ ਅਤੇ ਖੱਪਤਕਾਰ ਨੂੰ ਮੌਜੂਦਾ ਹਾਲਾਤ ਤੋਂ ਜਾਣੂ ਕਰਵਾਇਆ ਜਾਵੇ, ਬਦਲਵੇਂ ਹੱਲ ਲੱਭਣ ਲਈ ਪ੍ਰੇਰਿਆ ਜਾਵੇ ਅਤੇ ਥੋੜ੍ਹੇ ਸ਼ਬਦਾਂ ਵਿਚ ਹੀ ਸਾਰੀ ਗੱਲ ਕੀਤੀ ਜਾਵੇ ।

**II ਕੁਝ ਤੱਥ (Some Facts)**

1 (ੳ) ਭਾਰਤ ਇਕ ਮਹਾਨ ਅਤੇ ਵਿਸ਼ਾਲ ਦੇਸ਼ ਹੈ, ਪਰ ਇਸ ਦਾ ਖੇਤਰਫ਼ਲ ਵਿਸ਼ਵ ਦੇ ਖੇਤਰਫ਼ਲ ਦਾ ਸਿਰਫ਼ 3% ਹੈ ।

(ਅ) ਭਾਰਤ ਬਹੁਤ ਸੰਘਣੀ ਵੱਸੋਂ ਵਾਲਾ ਦੇਸ਼ ਹੈ । ਇਸ ਦੀ ਅਬਾਦੀ ਵਿਸ਼ਵ-ਅਬਾਦੀ ਦਾ 18% ਹੈ ।

*2. (ੳ) ਭਾਰਤ ਵਿੱਚ ਖੇਤੀ ਨਾਲ ਜੁੜੇ ਪਰਿਵਾਰ 8,90,35,000 ਹਨ।

* ਸਰੋਤ : ਕਿਸਾਨਾਂ ਬਾਰੇ ਕੌਮੀ ਕਮਿਸ਼ਨ ਦੀ ਰਿਪੋਰਟ, 2006

(ਅ) ਇਹਨਾਂ ਕਿਸਾਨ ਪਰਿਵਾਰਾਂ ਵਿੱਚੋਂ 4,30,42,000 (48.34%) ਪਰਿਵਾਰ ਕਰਜ਼ੇ ਹੇਠ ਦੱਬੇ ਹੋਏ ਹਨ ।

(ੲ) ਪੰਜਾਬ ਦੇ 65.4%, ਤਾਮਿਲਨਾਡੂ ਦੇ 74.50% ਅਤੇ ਆਂਧਰਾ-ਪ੍ਰਦੇਸ਼ ਦੇ 82.0% ਕਿਸਾਨ ਕਰਜ਼ਾਈ ਹਨ ।

(ਸ) ਦੇਸ਼ ਦੇ 66% ਕਿਸਾਨਾਂ ਕੋਲ 1 ਹੈਕਟੇਅਰ (2.47 ਏਕੜ) ਤੋਂ ਘੱਟ ਜ਼ਮੀਨ ਹੈ ।

(ਹ) 1995 ਤੋਂ 2006 ਤਕ ਲਗਭਗ 1,50,000 ਕਿਸਾਨਾਂ ਨੇ ਆਤਮ ਹੱਤਿਆ ਕੀਤੀ ਹੈ । ਇਸ ਵਿੱਚ ਪੰਜਾਬ ਦੇ 20,000 ਕੇਸ ਹੋਣ ਦਾ ਅਨੁਮਾਨ ਹੈ ।

+3. ਪੰਜਾਬ ਭਾਰਤ ਦਾ ਇਕ ਖ਼ੁਸ਼ਹਾਲ ਸੂਬਾ ਮੰਨਿਆ ਜਾਂਦਾ ਹੈ ।

(ੳ) ਇਸ ਦਾ ਭੂਗੋਲਿਕ ਖੇਤਰਫ਼ਲ ਭਾਰਤ ਦੇ ਭੂਗੋਲਿਕ ਖੇਤਰਫ਼ਲ ਦਾ 1.5% ਹੈ ।

(ਅ) ਇਸ ਦਾ ਖੇਤੀ ਥੱਲੇ ਖੇਤਰਫ਼ਲ ਭਾਰਤ ਦੇ ਖੇਤੀ ਥੱਲੇ ਖੇਤਰਫ਼ਲ ਦਾ 2% ਹੈ ।

(ੲ) ਇਸ ਦੀ ਕੀਟ-ਨਾਸ਼ਕਾਂ (Pesticides) ਦੀ ਖਪਤ ਭਾਰਤ ਦੀ ਖਪਤ ਦਾ 18% ਹੈ ।

(ਸ) ਇਸ ਦੀ ਕੀਮਿਆਈ ਖਾਦਾਂ ਦੀ ਖਪਤ ਭਾਰਤ ਦੀ ਖਪਤ ਦਾ 10% ਹੈ ।

(ਹ) ਇਸ ਦੀ ਟਰੈਕਟਰਾਂ ਦੀ ਗਿਣਤੀ ਭਾਰਤ ਦੀ ਗਿਣਤੀ ਦਾ 24% ਹੈ ।

(ਕ) 1950-51 ਵਿੱਚ ਪੰਜਾਬ ਵਿੱਚ 2000 ਸਪਰੇਅ ਪੰਪ ਸਨ ਜੋ 2006 ਈ: ਵਿੱਚ ੬ ਲੱਖ ਹੋ ਗਏ ਹਨ ।

(ਖ) ਪੰਜਾਬ ਵਿੱਚ ਟਿਊਬਵੈੱਲਾਂ ਦੀ ਗਿਣਤੀ 9,25,000 ਹੈ (2006 ਈ: ਦੇ ਅੰਤ ਤਕ) ਜੋ ਭਾਰਤ ਦੀ ਸਮੁੱਚੀ ਗਿਣਤੀ ਦੇ ਹਿਸਾਬ ਨਾਲ ਬਹੁਤ ਸੰਘਣੀ ਹੈ, ਜਿਸ ਕਾਰਨ ਪੰਜਾਬ ਵਿੱਚ ਧਰਤੀ ਹੇਠਲੇ ਪਾਣੀ ਦਾ ਸਤੱਰ (ਵਾਟਰ-ਲੇਬਲ) ਬਹੁਤ ਥੱਲੇ ਜਾ ਰਿਹਾ ਹੈ; ਪਹਿਲਾ ਪੱਤਣ ਤਾਂ ਮੁੱਕ ਹੀ ਗਿਆ ਹੈ ।

4. ਫ਼ਸਲਾਂ, ਫਲਾਂ ਅਤੇ ਸਬਜ਼ੀਆਂ ਉੱਤੇ ਕੀਟ-ਨਾਸ਼ਕਾਂ (Pesticides)

+ਸਰੋਤ : ਖੇਤੀ ਵਿਰਾਸਤ ਮਿਸ਼ਨ, ਫਰੀਦਕੋਟ

ਦਾ ਅੰਨ੍ਹੇਵਾਹ ਛਿੜਕਾਅ ਕੀਤਾ ਜਾਂਦਾ ਹੈ ਅਤੇ ਸਬਜ਼ੀਆਂ ਮੰਡੀ ਲਿਆਉਣ ਤੋਂ ਪਹਿਲਾਂ, ਇਹਨਾਂ ਜ਼ਹਿਰੀਲੀਆਂ ਦਵਾਈਆਂ ਦੇ ਘੋਲ( ਕੌਕ-ਟੇਲ) ਵਿੱਚ ਡੋਬੀਆਂ ਜਾਂਦੀਆਂ ਹਨ ਤਾਂ ਜੋ ਇਹਨਾਂ ਦੀ ਦਿੱਖ ਚੰਗੀ ਬਣ ਜਾਵੇ। ਇਸ ਮਾਰ ਥੱਲੇ ਸਭ ਤੋਂ ਵੱਧ ਫੁੱਲ-ਗੋਭੀ, ਬੰਦ-ਗੋਭੀ, ਬੈਂਗਣ, ਟਮਾਟਰ ਅਤੇ ਭਿੰਡੀ-ਤੋਰੀ ਆਉਂਦੇ ਹਨ।

5. ਨਲਕੇ ਦੇ ਪਾਣੀ ਵਿੱਚ ਆਮ ਕਰਕੇ ਬਹੁਤ ਹਾਨੀਕਾਰਕ ਤੱਤ ਮਿਲੇ ਹੁੰਦੇ ਹਨ। ਕਈ ਹਾਲਤਾਂ ਵਿੱਚ ਡੂੰਘੇ ਟਿਊਬਵੈੱਲਾਂ ਦੇ ਪਾਣੀ ਵਿੱਚ ਵੀ, ਸਟੀਲ ਪਾਈਪਾਂ ਵਿੱਚ ਛੇਕ ਹੋ ਜਾਣ ਕਾਰਨ, ਹਾਨੀਕਾਰਕ ਤੱਤ ਰਲ ਜਾਂਦੇ ਹਨ।
6. ਪੀ.ਜੀ. ਆਈ. ਚੰਡੀਗੜ੍ਹ ਵੱਲੋਂ ਕੀਤੀ ਬਲਾਕ ਤਲਵੰਡੀ ਸਾਬੋ ਦੀ ਇਕ ਸਟੱਡੀ (ਅਧਿਐਨ) ਅਨੁਸਾਰ ਪੰਜਾਬ ਦੀ Cotton belt ਵਿੱਚ ਕੈਂਸਰ ਦੀ ਬਿਮਾਰੀ ਇੰਨੀ ਵਧ ਗਈ ਹੈ ਕਿ ਇਹ Cancer belt ਹੀ ਬਣ ਗਈ ਹੈ। ਇਹ ਕੀਟ-ਨਾਸ਼ਕਾਂ ਦੇ ਹੱਦੋਂ ਵਧ ਚੁੱਕੇ ਸਪੇਰਆਂ (ਛਿੜਕਾਵਾਂ) ਦਾ ਅਸਰ ਹੈ ਜੋ ਕਪਾਹ/ਨਰਮੇ ਦੀ ਫ਼ਸਲ ਉੱਤੇ ਅੱਠ-ਅੱਠ ਵਾਰ ਵੀ ਕੀਤੇ ਜਾਂਦੇ ਹਨ।
7. (C.S.E.(Centre for Science and Environment) ਵੱਲੋਂ ਬਠਿੰਡਾ ਅਤੇ ਰੋਪੜ ਜ਼ਿਲ੍ਹਿਆਂ ਦੇ ਚਾਰ ਪਿੰਡਾਂ ਵਿੱਚੋਂ ਲਏ ਗਏ 20 Random Blood Samples ਵਿੱਚ 6 ਤੋਂ 13 ਕਿਸਮ ਦੇ ਕੀਟ-ਨਾਸ਼ਕ ਪਾਏ ਗਏ ਹਨ।
8. ਇਹ ਕੀਟ-ਨਾਸ਼ਕ (Pesticides) ਸਾਹ ਲੈਣ ਨਾਲ ਅਤੇ ਚਮੜੀ ਰਾਹੀਂ ਵੀ ਸਾਡੇ ਅੰਦਰ ਜਾਂਦੇ ਰਹਿੰਦੇ ਹਨ।
9. ਇਹ ਜ਼ਹਿਰ ਸਭ ਨੂੰ ਪ੍ਰਭਾਵਿਤ ਕਰਦੇ ਹਨ; ਪ੍ਰੰਤੂ ਗਰਭਵਤੀ ਔਰਤਾਂ ਅਤੇ ਪੈਦਾ ਹੋਣ ਵਾਲੇ ਬੱਚਿਆਂ ਉੱਤੇ ਇਹਨਾਂ ਦਾ ਅਸਰ ਵਧੇਰੇ ਹੁੰਦਾ ਹੈ। ਮਾਂ ਦੇ ਦੁੱਧ ਵਿੱਚ ਡੀ.ਡੀ.ਟੀ. ਅਤੇ ਬੀ.ਐਚ.ਸੀ. ਦਾ ਹੋਣਾ ਇਕ ਆਮ ਜਿਹੀ ਗੱਲ ਹੈ।
10. 2003 ਈ: ਵਿਚ ਨਿਊਯਾਰਕ ਵਿੱਚ ਕੀਤੀ ਗਈ ਸਟੱਡੀ ਤੋਂ ਪਤਾ ਲੱਗਾ ਹੈ ਕਿ ਗਰਭਵਤੀ ਔਰਤਾਂ ਦਾ ਕਲੋਰੋਪਾਈਰੀਫਾਸ (Chlropyrifos) ਨਾਂ ਦੇ ਕੀਟ-ਨਾਸ਼ਕ ਨਾਲ ਥੋੜ੍ਹਾ ਜਿਹਾ ਪ੍ਰਭਾਵਿਤ

ਹੋਣਾ ਵੀ ਆਉਣ ਵਾਲੇ ਬੱਚੇ 'ਤੇ ਮਾੜਾ ਅਸਰ ਪਾ ਸਕਦਾ ਹੈ ।

11. ਜਿਸ ਪਵਣ, ਪਾਣੀ ਅਤੇ ਧਰਤੀ ਨੂੰ ਗੁਰੂ ਨਾਨਕ ਦੇਵ ਜੀ ਨੇ ਕਰਮਵਾਰ ਗੁਰੂ, ਪਿਤਾ ਅਤੇ ਮਾਤਾ ਦਾ ਦਰਜਾ ਦਿੱਤਾ ਸੀ, ਉਹ ਇੰਨੇ ਦੂਸ਼ਤ ਹੋ ਗਏ ਹਨ ਕਿ ਮਾੜੇ ਨਤੀਜੇ ਸਾਹਮਣੇ ਆਉਣ ਲੱਗ ਪਏ ਹਨ;ਜਿਵੇਂ:

(ੳ) ਭਿੰਨ-ਭਿੰਨ ਬਿਮਾਰੀਆਂ ਜਿਵੇਂ ਕੈਂਸਰ, ਸ਼ੂਗਰ, ਸਾਹ ਦੇ ਰੋਗ, ਗੁਰਦਾ ਰੋਗ, ਬਾਂਝਪਨ, ਥਾਇਰਾਇਡ, ਐਲਰਜੀ ਆਦਿ ਬਹੁਤ ਵਧ ਗਏ ਹਨ ।

(ਅ) ਰਸਾਇਣਿਕ ਖਾਦਾਂ ਨਾਲ ਨਸ਼ਈ ਹੋਈ ਧਰਤੀ ਥੱਕ-ਟੁੱਟ ਕੇ ਆਖ਼ਿਰ ਬੰਜਰ ਬਣਦੀ ਜਾ ਰਹੀ ਹੈ ।

(ੲ) ਪੀਣ ਵਾਲੇ ਪਾਣੀ ਦਾ ਸੰਕਟ ਸਿਰ 'ਤੇ ਮੰਡਲਾ ਰਿਹਾ ਹੈ ।

(ਸ) ਕੀਟ-ਨਾਸ਼ਕਾਂ ਨਾਲ ਔਰਤਾਂ ਅਤੇ ਮਰਦਾਂ ਵਿੱਚ Reproductive disorder ਪੈਦਾ ਹੋ ਰਹੇ ਹਨ ਜਿਸ ਕਾਰਨ ਸਰੀਰਕ ਅਤੇ ਦਿਮਾਗ਼ੀ ਤੌਰ 'ਤੇ ਘੱਟ ਵਿਕਸਿਤ ਜਾਂ ਅਪੰਗ ਬੱਚਿਆਂ ਦੀ ਦਰ ਵਿਚ ਵਾਧਾ ਹੋ ਰਿਹਾ ਹੈ ।

(ਹ) ਕੀਟ-ਨਾਸ਼ਕਾਂ ਦਾ ਮਾਦਾ ਭਰੂਣ (Female Foetus) ਉੱਤੇ ਵਧੇਰੇ ਬੁਰਾ ਅਸਰ ਪੈਂਦਾ ਹੈ ।

12. ਕੀਟ-ਨਾਸ਼ਕਾਂ ਨਾਲ ਅਤੇ ਪਾਣੀ ਦਾ ਸਤੱਰ (ਵਾਟਰ ਲੇਬਲ) ਨੀਵਾਂ ਚਲੇ ਜਾਣ, Flora (ਫੁੱਲ-ਬੂਟਿਆਂ ਅਤੇ ਪੇੜ-ਪੌਦਿਆਂ) ਅਤੇ Fauna (ਪਸ਼ੂ-ਪੰਛੀਆਂ ਅਤੇ ਜੀਵ-ਜੰਤੂਆਂ) ਦੀਆਂ ਬਹੁਤ ਸਾਰੀਆਂ ਨਸਲਾਂ (Species) ਨਸ਼ਟ ਹੋ ਗਈਆਂ ਹਨ ਅਤੇ ਕੁਦਰਤੀ ਸੰਤੁਲਨ (Ecol-ogical balance) ਵਿਗੜ ਗਿਆ ਹੈ, ਜਿਸ ਦਾ ਕਿਸਾਨੀ ਉੱਤੇ ਬਹੁਤ ਬੁਰਾ ਅਸਰ ਪਿਆ ਹੈ ।

**III ਕੁਝ ਸੁਝਾਅ ਅਤੇ ਉਪਾਅ( Some Suggestions &Remedies)**

1. ਕਣਕ ਨੂੰ ਧੋ ਸੁਕਾ ਕੇ ਆਟਾ ਪਿਸਾਇਆ ਜਾਵੇ ।
2. ਸਬਜ਼ੀਆਂ ਕੱਟਣ ਤੋਂ ਪਹਿਲਾਂ ਚੰਗੀ ਤਰ੍ਹਾਂ ਧੋ ਲਈਆਂ ਜਾਣ ।
3. ਫਲ ਚੰਗੀ ਤਰ੍ਹਾਂ ਧੋ ਕੇ ਛਿੱਲ ਕੇ ਖਾਧੇ ਜਾਣ । ਬਹੁਤੇ ਪੱਕੇ ਜਾਂ ਗਲੇ ਹੋਏ ਫਲ ਨਾ ਖਾਧੇ ਜਾਣ ।
4. ਘਰ ਅਤੇ ਘਰ ਦੇ ਬਾਗ਼ੀਚੇ (Kitchen garden) ਵਿੱਚ ਕੀੜੇ-ਮਾਰ

ਦਵਾਈਆਂ ਨਾ ਛਿੜਕੀਆਂ ਜਾਣ ।

5. ਫੁੱਲ-ਗੋਭੀ, ਬੰਦ-ਗੋਭੀ, ਬੈਂਗਣ, ਟਮਾਟਰ ਅਤੇ ਭਿੰਡੀ-ਤੋਰੀ ਉੱਤੇ ਬਹੁਤ ਜ਼ਿਆਦਾ ਕੀਟ-ਨਾਸ਼ਕ ਛਿੜਕੇ ਜਾਂਦੇ ਹਨ । ਇਹ ਸਬਜ਼ੀਆਂ ਨਾ ਖਾਧੀਆਂ ਜਾਣ, ਜੇ ਖਾਣੀਆਂ ਵੀ ਹੋਣ ਤਾਂ ਕੱਟਣ ਤੋਂ ਪਹਿਲਾਂ ਗਰਮ ਪਾਣੀ ਨਾਲ ਚੰਗੀ ਤਰ੍ਹਾਂ ਧੋ ਲਈਆਂ ਜਾਣ ।
6. ਕੀਟ-ਨਾਸ਼ਕ ਛਿੜਕਦੇ ਸਮੇਂ ਦਸਤਾਨੇ ਅਤੇ ਮਾਸਕ (Mask) ਦੀ ਵਰਤੋਂ ਕੀਤੀ ਜਾਵੇ ।
7. ਕੀਟ-ਨਾਸ਼ਕਾਂ ਵਾਲੇ ਡੱਬੇ, ਸ਼ੀਸ਼ੀਆਂ, ਲਿਫ਼ਾਫ਼ੇ ਆਦਿ ਧੋਣ ਸਮੇਂ ਖ਼ਿਆਲ ਰੱਖੋ ਕਿ ਘੱਟ ਤੋਂ ਘੱਟ ਪ੍ਰਦੂਸ਼ਣ ਫੈਲੇ ।
8. ਤਾਜ਼ਾ ਛਿੜਕਾਅ ਕੀਤੇ ਬਾਗ਼ੀਚੇ ਵਿਚ ਬੱਚਿਆਂ ਨੂੰ ਖੇਡਣ ਨਾ ਦਿੱਤਾ ਜਾਵੇ ।
9. ਜਿੱਥੇ ਛਿੜਕਾਅ ਹੋ ਰਿਹਾ ਹੋਵੇ ਉਸ ਦੇ ਨੇੜੇ ਨਾ ਜਾਓ ਜਾਂ ਜਿਸ ਪਾਸਿਉਂ ਹਵਾ ਆਉਂਦੀ ਹੋਵੇ, ਉਸ ਪਾਸੇ ਰਹੋ ।
10. ਕੀਟ-ਨਾਸ਼ਕ ਬੱਚਿਆਂ ਦੀ ਪਹੁੰਚ ਤੋਂ ਦੂਰ ਰੱਖੇ ਜਾਣ ।
11. ਬਰੈੱਸਟ-ਫੀਡਿੰਗ ਨੂੰ ਉਤਸ਼ਾਹਿਤ ਕੀਤਾ ਜਾਵੇ ; ਕਿਉਂਕਿ ਇਸ ਨਾਲ ਮਾਂ ਦੇ ਸਰੀਰ ਅਤੇ ਦੁੱਧ ਵਿੱਚੋਂ ਕੀਟ-ਨਾਸ਼ਕਾਂ ਦੀ ਮਾਤਰਾ ਘਟਦੀ ਰਹਿੰਦੀ ਹੈ ਜੋ ਮਾਂ ਅਤੇ ਬੱਚੇ ਦੋਹਾਂ ਲਈ ਲਾਭਕਾਰੀ ਹੈ ।
12. ਆਪਣੇ ਖੇਤਾਂ ਅਤੇ ਘਰ ਦੇ ਬਾਗ਼ੀਚੇ ਵਿੱਚ ਦੇਸੀ ਖਾਦਾਂ ਪਾ ਕੇ ਅਨਾਜ ਅਤੇ ਸਬਜ਼ੀਆਂ ਪੈਦਾ ਕੀਤੀਆਂ ਜਾਣ ਅਤੇ ਹਰਬਲ ਕੀਟ-ਨਾਸ਼ਕਾਂ ਦੀ ਹੀ ਵਰਤੋਂ ਕੀਤੀ ਜਾਵੇ ।
13. ਪੀਣ ਵਾਲਾ ਪਾਣੀ ਸਾਫ਼ ਕਰਕੇ ਪੀਤਾ ਜਾਵੇ ।
14. ਸਫ਼ਰ ਕਰਦੇ ਸਮੇਂ ਪੀਣ ਵਾਲਾ ਸਾਫ਼ ਪਾਣੀ ਨਾਲ ਰੱਖਣਾ ਚਾਹੀਦਾ ਹੈ।
15. ਕੀਟ-ਨਾਸ਼ਕਾਂ ਅਤੇ ਰਸੋਈ ਗੈਸ ਦਾ ਸਟੋਰ ਰਹਿਣ ਵਾਲੀ ਥਾਂ ਤੋਂ ਵੱਖਰਾ ਹੋਣਾ ਚਾਹੀਦਾ ਹੈ ।
16. ਵੱਧ ਤੋਂ ਵੱਧ ਰੁੱਖ ਲਾਓ, ਇਹ ਹਵਾ ਨੂੰ ਸਾਫ਼ ਕਰਨ ਅਤੇ ਸਾਹ ਦੀਆਂ ਬਿਮਾਰੀਆਂ ਘੱਟ ਕਰਨ ਦੀ ਜਾਮਨੀ ਭਰਦੇ ਹਨ । ਰੁੱਖਾਂ ਦੇ ਹੋਰ ਵੀ ਅਨੇਕ ਲਾਭ ਹਨ ਜੋ ਇੱਥੇ ਨਹੀਂ ਬਿਆਨ ਕੀਤੇ ਜਾ ਰਹੇ ।
17. ਪਿੰਡਾਂ ਦੇ ਬਾਹਰ ਬਾਹਰ ਅਤੇ ਆਲੇ-ਦੁਆਲੇ ਦੇ ਛੱਪੜਾਂ ਅਤੇ ਟੋਭਿਆਂ

ਨੂੰ ਡੂੰਘਾ ਕੀਤਾ ਜਾਵੇ, ਤਾਂ ਜੋ ਬਰਸਾਤ ਦਾ ਪਾਣੀ ਜਮ੍ਹਾਂ ਹੁੰਦਾ ਰਹੇ ਅਤੇ ਆਪਣੇ ਆਪ ਧਰਤੀ ਦੇ ਹੇਠਾਂ ਰਚਦਾ ਜਾਵੇ (Rain water harvesting ਹੁੰਦੀ ਰਹੇ); ਇਸ ਨਾਲ ਧਰਤੀ ਹੇਠਲੇ ਪਾਣੀ ਦਾ ਸਤੱਰ (Underground Water lable ) ਉੱਚਾ ਹੁੰਦਾ ਜਾਵੇਗਾ ।

18. ਜਿੱਥੇ ਸਿੰਚਾਈ ਮੰਤਵਾਂ ਲਈ ਬੰਨ੍ਹ ਮਾਰ ਕੇ ਮੀਂਹ ਦਾ ਪਾਣੀ ਇਕੱਠਾ ਕੀਤਾ ਜਾਂਦਾ ਹੈ, ਉਸ ਪ੍ਰਬੰਧ ਨੂੰ ਹੋਰ ਮਜ਼ਬੂਤ ਬਣਾਇਆ ਜਾਵੇ ਤਾਂ ਜੋ ਬਾਰਸ਼ ਦਾ ਪਾਣੀ ਅਜਾਈਂ ਨਾ ਜਾਵੇ।

19. ਸ਼ਹਿਰਾਂ ਅਤੇ ਪਿੰਡਾਂ ਦੇ ਪੁਰਾਣੇ ਤਲਾਬਾਂ ਨੂੰ ਬਣਾਇਆ-ਸਵਾਰਿਆ ਜਾਵੇ ਤਾਂ ਜੋ ਉਨ੍ਹਾਂ ਵਿੱਚ ਇਕੱਠੇ ਹੋਏ ਪਾਣੀ ਨੂੰ ਮੁੜ ਵਰਤੋਂ ਵਿੱਚ ਲਿਆਂਦਾ ਜਾ ਸਕੇ ।

20. ਸਰਕਾਰੀ ਕੰਪਲੈਕਸਾਂ ਦੇ ਨੀਵੇਂ ਕੋਨਿਆਂ ਵਿੱਚ ਡੂੰਘੇ ਛੱਪੜ-ਨੁਮਾ ਖੱਡੇ ਪੁੱਟੇ ਜਾਣ ਤਾਂ ਜੋ ਆਪਣੇ ਆਪ rain water harvesting ਹੁੰਦੀ ਰਹੇ ।

21. ਰਸਾਇਣਿਕ ਖੇਤੀ (Chemical Farming) ਦੇ ਖ਼ਤਰਨਾਕ ਸਿੱਟਿਆਂ ਦੇ ਸਨਮੁੱਖ ਹੁਣ ਜੈਵਿਕ ਖੇਤੀ (Organic farming) ਦੀ ਗੱਲ ਚੱਲ ਰਹੀ ਹੈ । ਇਹ ਸੁਣਨ ਨੂੰ ਤਾਂ ਨਾਉਂ ਚੰਗਾ ਜਾਪਦਾ ਹੈ ਪਰ ਮਹਾਰਾਸ਼ਟਰਾ ਦੇ ਵਿਦਵਾਨ ਕਿਸਾਨ ਅਤੇ ਖੇਤੀ ਮਾਹਰ ਸੁਭਾਸ਼ ਪਾਲੇਕਰ ਅਨੁਸਾਰ "ਜੈਵਿਕ ਖੇਤੀ ਕਿਸਾਨਾਂ ਨਾਲ ਇਕ ਹੋਰ ਵੱਡੀ ਸਾਜ਼ਸ਼ ਅਤੇ ਫਰੇਬ ਹੈ । ਪ੍ਰਦੂਸ਼ਣ (Pollution) ਤਾਂ ਭਾਵੇਂ ਇਸ ਨਾਲ ਘੱਟ ਹੋ ਜਾਵੇਗਾ, ਪ੍ਰੰਤੂ ਇਹ ਖੇਤੀ ਕਿਸਾਨ-ਪੱਖੀ ਨਾ ਹੋ ਕੇ ਉਦਯੋਗ-ਪੱਖੀ ਹੀ ਹੋਵੇਗੀ ਕਿਉਂਕਿ ਇਸ ਵਿੱਚ ਵਰਤੇ ਜਾਣ ਵਾਲੇ ਬੀਜ ਅਤੇ ਖਾਦਾਂ ਲਈ ਕਿਸਾਨ ਨੂੰ ਉਦਯੋਗਾਂ ਅਤੇ ਬਜ਼ਾਰੀ ਤਾਕਤਾਂ 'ਤੇ ਨਿਰਭਰ ਹੋਣਾ ਪਵੇਗਾ ਜਿਨ੍ਹਾਂ ਦਾ ਮੁੱਖ ਨਿਸ਼ਾਨਾ ਕਿਸਾਨ ਦਾ ਸ਼ੋਸ਼ਣ ਅਤੇ ਮੁਨਾਫ਼ਾਖੋਰੀ ਕਰਨਾ ਹੀ ਹੈ ।"

ਸੁਭਾਸ਼ ਪਾਲੇਕਰ ਨੇ ਆਪਣੇ ਫ਼ਾਰਮ ਉੱਤੇ 15 ਸਾਲ ਦਾ ਲੰਮਾ ਸਮਾਂ ਖੋਜ ਕਰਕੇ ਇਹ ਸਿੱਧ ਕੀਤਾ ਹੈ ਕਿ ਕੁਦਰਤੀ ਖੇਤੀ ਹੀ ਕਿਸਾਨ ਦੀਆਂ ਸਭ ਮੁਸ਼ਕਲਾਂ ਦਾ ਹੱਲ ਹੈ । ਇਹ Zero Budget ਖੇਤੀ ਹੈ । ਇਸ ਬਾਰੇ ਜ਼ਿਆਦਾ ਵਿਸਥਾਰ ਵਿੱਚ ਜਾਣਾ ਇਸ ਪਰਚੇ ਦੇ ਮੁੱਖ-ਮੰਤਵ ਤੋਂ ਪਾਸੇ ਜਾਣਾ ਹੋਵੇਗਾ । ਸਿਰਫ਼ ਸੁਭਾਸ਼ ਪਾਲੇਕਰ ਵੱਲੋਂ ਕੱਢੇ ਕੁਝ ਚਮਤਕਾਰੀ ਸਿੱਟੇ ਹੀ

ਹੇਠਾਂ ਦੱਸੇ ਜਾ ਰਹੇ ਹਨ :-

(ੳ) ਫ਼ਸਲ ਬੂਟਿਆਂ ਨੂੰ ਜੋ ਤੱਤ ਚਾਹੀਦੇ ਹਨ ਉਹ ਹਵਾ, ਪਾਣੀ, ਸੂਰਜ ਦੀ ਗਰਮੀ ਅਤੇ ਧਰਤੀ ਵਿੱਚ ਸਾਰੇ ਦੇ ਸਾਰੇ ਉਪਲਭਧ ਹਨ ਅਤੇ ਰਸਾਇਣਿਕ ਖਾਦਾਂ ਦੀ ਬਿਲਕੁੱਲ ਲੋੜ ਨਹੀਂ ।

(ਅ) ਕੀਟ-ਨਾਸ਼ਕ ਕੁਦਰਤੀ ਪਦਾਰਥਾਂ ਤੋਂ ਬਣਾਏ ਜਾ ਸਕਦੇ ਹਨ ਅਤੇ ਜ਼ਹਿਰੀਲੇ ਕੀਮਿਆਈ ਕੀਟ-ਨਾਸ਼ਕਾਂ ਦੀ ਕੋਈ ਲੋੜ ਨਹੀਂ ਹੈ ।

(ੲ) ਇਕਹਿਰੇ ਫ਼ਸਲੀ ਚੱਕਰ ਦੀ ਥਾਂ ਅੰਤਰ-ਫ਼ਸਲੀ ਚੱਕਰ ਅਪਣਾਇਆ ਜਾਵੇ ਜੋ ਬੇ-ਹੱਦ ਕਫ਼ਾਇਤੀ ਹੈ; ਮੁੱਖ ਫ਼ਸਲ ਦਾ ਸਾਰਾ ਖ਼ਰਚਾ ਸਹਾਇਕ ਫ਼ਸਲਾਂ ਪੂਰਾ ਕਰ ਦੇਂਦੀਆਂ ਹਨ ਅਤੇ ਮੁੱਖ ਫ਼ਸਲ ਜ਼ੀਰੋ ਬੱਜਟ ਨਾਲ ਪੈਦਾ ਹੁੰਦੀ ਹੈ । ਸਹਾਇਕ ਫ਼ਸਲਾਂ ਮੁੱਖ ਫ਼ਸਲ ਲਈ ਧਰਤੀ ਦੀ ਉਪਜਾਊ ਸ਼ਕਤੀ ਵੀ ਵਧਾਉਂਦੀਆਂ ਹਨ ।

(ਸ) 30 ਏਕੜ ਭੋਂ ਵਿੱਚ ਖੇਤੀ ਕਰਨ ਲਈ ਸਿਰਫ਼ ਇਕ ਦੇਸੀ ਗਾਂ (ਸਾਹੀਵਲ ਨਸਲ) ਦਾ ਗੋਹਾ ਅਤੇ ਮੂਤਰ ਕਾਫ਼ੀ ਹੈ ਜੋ ਧਰਤੀ ਦੀ ਉਪਜਾਊ ਸ਼ਕਤੀ ਪੂਰੀ ਕਰਨ ਅਤੇ ਕੀਟ-ਨਾਸ਼ਕ ਤਿਆਰ ਕਰਨ ਲਈ ਕਾਫ਼ੀ ਹੈ ।

(ਹ) ਕਿਸਾਨ ਦਾ ਖ਼ਰਚਾ ਲਗਭਗ ਕੋਈ ਨਹੀਂ, ਪ੍ਰੰਤੂ ਫ਼ਸਲ ਦਾ ਝਾੜ ਪੂਰਾ ਲਿਆ ਜਾ ਸਕਦਾ ਹੈ ।

22. ਯੂਨੀਵਰਸਿਟੀਆਂ ਦੇ ਖੇਤੀ ਮਾਹਿਰ/ਵਿਗਿਆਨੀ ਅਤੇ ਸਰਕਾਰਾਂ ਕੀ ਸੋਚਦੀਆਂ ਹਨ ਇਹ ਉਹ ਜਾਣਨ ਪਰ ਪੰਜਾਬ ਵਿਚ ਕੁਦਰਤੀ ਖੇਤੀ ਦੇ ਮਾਡਲ ਫਾਰਮ ਕਈ ਥਾਵਾਂ 'ਤੇ ਸੂਝਵਾਨ ਕਿਸਾਨਾਂ ਵੱਲੋਂ ਬਣਾਏ ਗਏ ਹਨ ਅਤੇ ਬਣਾਏ ਜਾ ਰਹੇ ਹਨ । ਇਹਨਾਂ ਵਿੱਚੋਂ ਇਕ ਮਾਡਲ ਫਾਰਮ 'ਆਲ-ਇੰਡੀਆ ਪਿੰਗਲਵਾੜਾ ਚੈਰੀਟੇਬਲ ਸੋਸਾਇਟੀ (ਰਜਿ:) ਅੰਮ੍ਰਿਤਸਰ' ਵੱਲੋਂ ਭੀ ਪਿੰਡ ਧੀਰੇਕੋਟ ਵਿਖੇ 32 ਏਕੜ ਜ਼ਮੀਨ ਵਿੱਚ ਬਣਾਇਆ ਗਿਆ ਹੈ ਤਾਂ ਜੋ ਕਿਸਾਨ ਵੀਰ ਉੱਥੋਂ ਯੋਗ ਅਗਵਾਈ ਪ੍ਰਾਪਤ ਕਰ ਸਕਣ ।

**IV ਢੁਕਵੇਂ ਬਦਲ ਲੱਭਣ ਲਈ ਇਕ ਕੋਸ਼ਿਸ਼(An effort for finding a suitable Alternative):-**

ਖੇਤੀ ਵਿਰਾਸਤ ਮਿਸ਼ਨ ਫਰੀਦਕੋਟ ਦੇ ਸਹਿਯੋਗ ਨਾਲ ਆਲ ਇੰਡੀਆ ਪਿੰਗਲਵਾੜਾ ਚੈਰੀਟੇਬਲ ਸੋਸਾਇਟੀ (ਰਜਿ:) ਅੰਮ੍ਰਿਤਸਰ ਵੱਲੋਂ

ਜਨਵਰੀ 2007 ਵਿੱਚ ਕੁਦਰਤੀ ਖੇਤੀ ਬਾਰੇ ਇਕ ਵਰਕਸ਼ਾਪ ਕਰਵਾਈ ਗਈ ਸੀ। ਇਸ ਵਰਕਸ਼ਾਪ ਵਿੱਚ ਜੋ ਵਿਚਾਰ ਉੱਘੜ ਕੇ ਸਾਹਮਣੇ ਆਏ ਸਨ ਉਹਨਾਂ ਦਾ ਸੰਖੇਪ ਵੇਰਵਾ ਇਸ ਪ੍ਰਕਾਰ ਹੈ :-

(i) ਕੁਦਰਤੀ ਖੇਤੀ ਬਾਰੇ ਵਰਕਸ਼ਾਪ ਵਿੱਚ ਭਾਗ ਲੈਣ ਆਏ ਖੇਤੀ ਮਾਹਿਰਾਂ, ਕਿਸਾਨ ਵੀਰਾਂ ਅਤੇ ਹੋਰ ਪਤਵੰਤਿਆਂ ਨੂੰ ਜੀ ਆਇਆ ਆਖਦਿਆਂ ਡਾ. ਇੰਦਰਜੀਤ ਕੌਰ, ਪ੍ਰਧਾਨ, ਪਿੰਗਲਵਾੜਾ ਨੇ ਆਖਿਆ ਕਿ "ਪਦਾਰਥਵਾਦ ਦੇ ਵਹਿਣ ਵਿੱਚ ਵਹਿ ਕੇ ਲੋਕਾਂ ਨੇ ਧਰਤੀ, ਪਾਣੀ ਅਤੇ ਹਵਾ ਨੂੰ ਭੋਗ ਦੀ ਵਸਤੂ ਬਣਾ ਦਿੱਤਾ ਹੈ। ਕੁਦਰਤ ਨਾਲ ਬਹੁਤੀ ਛੇੜ-ਛਾੜ ਕਰਨੀ ਗ਼ੈਰ-ਕੁਦਰਤੀ ਹੈ ਅਤੇ ਇਸ ਲੜਾਈ ਵਿੱਚ ਅਸੀਂ ਹਰ ਹੀਲੇ ਹਾਰਾਂਗੇ। ਕੀੜੇਮਾਰ ਦਵਾਈਆਂ ਅਤੇ ਰਸਾਇਣਿਕ ਖਾਦਾਂ ਦੇ ਮਾੜੇ ਪ੍ਰਭਾਵ ਬਾਰੇ ਭਗਤ ਪੂਰਨ ਸਿੰਘ ਨੇ ਕਈ ਦਹਾਕੇ ਪਹਿਲਾਂ ਚਿੰਤਾ ਜਿਤਾਈ ਸੀ ਅਤੇ ਕੁਦਰਤੀ ਸੋਮਿਆਂ ਦੀ ਬੜੇ ਸੰਕੋਚ ਨਾਲ ਵਰਤੋਂ ਕਰਨ ਦੀ ਵਕਾਲਤ ਕੀਤੀ ਸੀ। ਖ਼ੁਸ਼ੀ ਦੀ ਗੱਲ ਕਿ ਅੱਜ ਸੁਭਾਸ਼ ਪਾਲੇਕਰ, ਦੇਵਿੰਦਰ ਸ਼ਰਮਾ ਅਤੇ ਉਮੇਂਦਰ ਦੱਤ ਵਰਗੇ ਰੱਬ ਦੇ ਬੰਦੇ ਭਗਤ ਜੀ ਦੇ ਸੁਪਨਿਆਂ ਨੂੰ ਸਾਕਾਰ ਕਰਨ ਲਈ ਅੱਗੇ ਆਏ ਹਨ। ਸਮਾਜ ਨੂੰ ਬਦਲਣ ਵਾਲੇ ਥੋੜ੍ਹੇ ਹੀ ਲੋਕ ਹੁੰਦੇ ਹਨ ਜੋ ਰਾਹ ਵਿਚ ਆਉਣ ਵਾਲੀਆਂ ਮੁਸ਼ਕਲਾਂ ਤੋਂ ਨਹੀਂ ਘਬਰਾਉਂਦੇ। ਜੇ ਕੀਟ-ਨਾਸ਼ਕਾਂ ਦੀ ਅੰਨ੍ਹੇਵਾਹ ਹੋ ਰਹੀ ਵਰਤੋਂ ਨਾ ਰੋਕੀ ਗਈ ਤਾਂ ਕਈ ਹੋਰ ਪਿੰਗਲਵਾੜੇ ਬਣਾਉਣੇ ਪੈਣਗੇ।"

(ii) ਆਪਣੇ ਉਦਘਾਟਨੀ ਭਾਸ਼ਨ ਵਿੱਚ ਉੱਘੇ ਖੇਤੀ ਵਿਦਵਾਨ ਅਤੇ ਪੱਤਰਕਾਰ ਦੇਵਿੰਦਰ ਸ਼ਰਮਾ ਨੇ ਆਖਿਆ ਕਿ ਵਿਦੇਸ਼ੀ ਕੰਪਨੀਆਂ ਭਾਰਤੀ ਵੈਦਿਕ ਗਿਆਨ ਤੇ ਰਵਾਇਤੀ ਬੀਜਾਂ ਨੂੰ ਪੇਟੈਂਟ ਕਰਵਾ ਕੇ ਸਾਡੀ ਵਿਰਾਸਤ ਤੇ ਡਾਕਾ ਮਾਰ ਰਹੀਆਂ ਹਨ। ਸਾਡੀ ਸਰਕਾਰ ਨਾ ਸਿਰਫ਼ ਚੁੱਪ ਹੈ ਸਗੋਂ ਉਹਨਾਂ ਦੀ ਮਦਦ ਵੀ ਕਰ ਰਹੀ ਹੈ। ਬਹੁ-ਰਾਸ਼ਟਰੀ ਕੰਪਨੀਆਂ ਵੱਲੋਂ ਮਚਾਈ ਲੁੱਟ ਬਾਰੇ ਇਕ ਮਿਸਾਲ ਦੇਂਦਿਆਂ ਉਹਨਾਂ ਦੱਸਿਆ ਕਿ ਮੋਨਸੈਂਟੋ ਨਾਮਕ ਕੰਪਨੀ ਨੇ 400 ਰੁਪਏ ਮੁੱਲ ਵਾਲਾ ਬੀ.ਟੀ. ਕਪਾਹ ਦੇ ਬੀਜ ਦਾ ਪੈਕਿਟ ਏਥੋਂ ਦੇ ਕਿਸਾਨਾਂ ਨੂੰ 1600 ਰੁਪੈ ਵਿੱਚ ਵੇਚਿਆ ਹੈ, ਅਰਥਾਤ ਇਕ ਪੈਕਿਟ ਪਿੱਛੇ 1200 ਰੁਪਏ ਤਕਨੀਕੀ ਰਾਇਲਟੀ ਵਸੂਲੀ ਹੈ।

ਇਸ ਤਰ੍ਹਾਂ ਕਰਕੇ ਕੰਪਨੀ ਨੇ ਸਾਲ 2002-05 ਦੌਰਾਨ 1400 ਕਰੋੜ ਰੁਪਏ ਇਕੱਤਰ ਕੀਤੇ ਸਨ। ਇਹ ਲੁੱਟ ਸਾਲ 2006 ਵਿੱਚ 5000 ਕਰੋੜ ਤਕ ਪੁੱਜ ਗਈ ਸੀ। ਸਾਲ 2007 ਦੌਰਾਨ ਕੰਪਨੀ ਨੇ 10,000 ਕਰੋੜ ਰੁਪਏ ਕਿਸਾਨਾਂ ਦੀਆਂ ਜੇਬਾਂ 'ਚੋਂ ਕੱਢਣ ਦਾ ਟੀਚਾ ਮਿਥਿਆ ਹੈ।... ਜਿਵੇਂ ਪਹਿਲਾਂ ਹਰ ਤਿੰਨਾਂ ਸਾਲਾਂ ਬਾਅਦ ਕੀਟ-ਨਾਸ਼ਕਾਂ ਵਿਰੁੱਧ ਕੀੜੇ ਪ੍ਰਤੀ-ਰੋਧਕ ਸ਼ਕਤੀ ਹਾਸਲ ਕਰਦੇ ਰਹੇ, ਬੀ.ਟੀ.ਕਾਟਨ ਦੇ ਮਾਮਲੇ ਵਿੱਚ ਵੀ ਉਹੀ ਵਾਪਰਨ ਵਾਲਾ ਹੈ।

"ਸਾਡੇ ਵਿਗਿਆਨੀ ਤਾਂ ਹੁਣ ਰਾਜਸੀ ਆਗੂਆਂ ਤੋਂ ਵੀ ਵੱਧ ਭ੍ਰਿਸ਼ਟ ਹੋ ਗਏ ਹਨ। ਉਹ ਵਿਕ ਗਏ ਹਨ ਅਤੇ ਅਮਰੀਕਾ, ਯੂਰਪ ਦੀਆਂ ਬੇਲੋੜੀਆਂ ਤਕਨੀਕਾਂ ਨੂੰ ਦੇਸ਼ ਅੰਦਰ ਅਪਨਾਉਣ ਦੀ ਵਕਾਲਤ ਕਰਕੇ ਦੇਸ਼ ਦੇ ਕਿਸਾਨਾਂ ਨਾਲ ਧ੍ਰੋਹ ਕਮਾ ਰਹੇ ਹਨ; ਹਾਲਾਂ ਕਿ ਇਹ ਤਕਨੀਕਾਂ ਸਾਡੇ ਇੱਥੇ ਕਾਰਗਰ ਨਹੀਂ ਸਿੱਧ ਹੋਈਆਂ। ਹਰੀ-ਕ੍ਰਾਂਤੀ ਦਾ ਮਹਾ-ਨਾਇਕ ਅਖਵਾਉਣ ਵਾਲਾ ਕਿਸਾਨ ਅੱਜ ਖ਼ੁਦਕੁਸ਼ੀ ਲਈ ਮਜ਼ਬੂਰ ਹੋ ਗਿਆ ਹੈ। ਪਿਛਲੇ 14-15 ਸਾਲਾਂ ਵਿੱਚ 1.5 ਲੱਖ ਕਿਸਾਨ ਆਤਮ-ਹੱਤਿਆ ਕਰ ਚੁੱਕੇ ਹਨ। ਪੰਜਾਬ ਵਿੱਚ ਵੀ ਕਿਸੇ ਅਰਸੇ ਦੌਰਾਨ 20,000 ਤੋਂ ਵੱਧ ਕਿਸਾਨਾਂ ਦੇ ਖ਼ੁਦਕੁਸ਼ੀ-ਕਰਨ ਦਾ ਅਨੁਮਾਨ ਹੈ। ਇਸ ਵੇਲੇ ਬਹੁਤੇ ਕਿਸਾਨ ਗ਼ਰੀਬੀ ਰੇਖਾ ਦੇ ਆਸ-ਪਾਸ ਦਾ ਜੀਵਨ ਹੰਢਾ ਰਹੇ ਹਨ। ਦੇਸ਼ ਵਿੱਚ ਹਰ ਪੰਜ ਘੰਟਿਆਂ 'ਚ ਇਕ ਕਿਸਾਨ ਖ਼ੁਦਕੁਸ਼ੀ ਕਰ ਰਿਹਾ ਹੈ।

"ਖੇਤੀ ਵਿਗਿਆਨੀਆਂ ਨੇ ਕਿਸਾਨ ਹਿੱਤਾਂ ਦੀ ਕੀਮਤ ਦੇ ਉਦਯੋਗਾਂ ਦੇ ਹਿੱਤ ਪੂਰੇ ਹਨ। ਮਿਸਾਲ ਵਜੋਂ, ਟ੍ਰੈਕਟਰ ਉਦਯੋਗ ਨੂੰ ਫ਼ਾਇਦਾ ਪਹੁੰਚਾਉਣ ਲਈ ਝੋਨਾ ਪਨੀਰੀ-ਵਿਧੀ ਰਾਹੀਂ ਲਾਉਣ ਦੀ ਸਲਾਹ ਦਿੱਤੀ ਗਈ ਜਦੋਂ ਕਿ ਛੱਟਾ ਦੇ ਕੇ ਬੀਜੇ ਝੋਨੇ ਦਾ ਝਾੜ ਪਨੀਰੀ-ਵਿਧੀ ਨਾਲ ਬੀਜੇ ਝੋਨੇ ਜਿੰਨਾ ਹੀ ਨਿਕਲਦਾ ਹੈ।

"ਕਿਸਾਨਾਂ ਨੂੰ ਸਬਸਿਡੀ ਦੇਣ ਬਾਰੇ ਉਨ੍ਹਾਂ ਕਿਹਾ ਕਿ ਅਸਲ ਵਿੱਚ ਸਾਡੇ ਕਿਸਾਨਾਂ ਨੂੰ ਕੋਈ ਖੇਤੀ ਸਬਸਿਡੀ ਦਿੱਤੀ ਹੀ ਨਹੀਂ ਜਾਂਦੀ। ਸਗੋਂ ਕਿਸਾਨ ਦੇ ਨਾਂ ਤੇ ਇਹ ਸਬਸਿਡੀ ਰੇਹਾਂ, ਸਪਰੇਆਂ (ਖਾਦਾਂ, ਕੀਟ-ਨਾਸ਼ਕਾਂ) ਬਣਾਉਣ ਵਾਲੀਆਂ ਕੰਪਨੀਆਂ ਨੂੰ ਦਿੱਤੀ ਜਾ ਰਹੀ ਹੈ। ਅਮਰੀਕਾ ਅਤੇ ਯੂਰਪ ਵਿੱਚ ਕਿਸਾਨਾਂ ਨੂੰ ਕੁੱਲ ਉਤਪਾਦਨ ਦੀ ਕੀਮਤ ਨਾਲੋਂ ਵੀ ਵੱਧ ਸਬ-ਸਿਡੀ ਦਿੱਤੀ ਜਾਂਦੀ ਹੈ; ਪਰ ਨੁਕਸਾਨ ਦੀ ਪੂਰਤੀ ਕੀਤੀ ਜਾਂਦੀ ਹੈ; ਪ੍ਰੰਤੂ ਭਾਰਤ ਵਿੱਚ ਕਿਸਾਨ ਵਿਰੋਧੀ ਅਨਸਰ ਇਸ ਵੇਲੇ ਦਿੱਤੀ ਜਾ ਰਹੀ ਮਾੜੀ ਮੋਟੀ ਸਬਸਿਡੀ ਵੀ ਬੰਦ ਕਰਵਾਉਣਾ ਚਾਹੁੰਦੇ ਹਨ ਤਾਂ ਕਿ ਇੱਥੋਂ ਦਾ ਕਿਸਾਨ

ਖੇਤੀ ਵਿੱਚ ਟਿਕ ਨਾ ਸਕੇ ਅਤੇ ਉਨ੍ਹਾਂ ਦੀਆਂ ਕੰਪਨੀਆਂ ਇੱਥੋਂ ਦੀ ਖੇਤੀ ਉੱਤੇ ਕਾਬਜ਼ ਹੋ ਸਕਣ।

"ਕਿਸਾਨ ਨੂੰ ਬਚਾਉਣ ਲਈ ਛੇਵੇਂ ਤਨਖ਼ਾਹ ਕਮਿਸ਼ਨ ਰਾਹੀਂ ਕਿਸਾਨ ਦੀ ਘੱਟੋ-ਘੱਟ ਪ੍ਰਤੀ ਏਕੜ ਆਮਦਨ ਤੈਅ ਕੀਤੀ ਜਾਵੇ। ਖੇਤੀ ਮਸ਼ੀਨਰੀ ਦੀ ਵਰਤੋਂ ਸੀਮਿਤ ਕੀਤੀ ਜਾਵੇ। ਵਿਸ਼ਵ ਵਪਾਰ ਸੰਸਥਾ ਲਈ ਭਾਰਤ ਦਾ ਖੇਤਰ ਨਾ ਖੋਲ੍ਹਿਆ ਜਾਵੇ। ਭਾਰਤ ਸਰਕਾਰ ਆਪਣੇ ਕਿਸਾਨਾਂ ਅਤੇ ਖੇਤੀ ਨੂੰ ਬਚਾਉਣ ਵਿੱਚ ਸ਼ਰਮ ਮਹਿਸੂਸ ਨਾ ਕਰੇ। ਇਸ ਵੱਡੇ ਸੰਗਰਾਮ ਵਿੱਚ ਹਰ ਵਿਅਕਤੀ ਨੂੰ ਆਪਣੀ ਭੂਮਿਕਾ ਨਿਸ਼ਚਿਤ ਕਰਨੀ ਅਤੇ ਨਿਭਾਉਣੀ ਚਾਹੀਦੀ ਹੈ।"

(iii) ਕੁਦਰਤੀ ਖੇਤੀ ਅੰਦੋਲਨ ਦੇ ਮੋਢੀ ਅਤੇ ਮਹਾ-ਨਾਇਕ ਸੁਭਾਸ਼ ਪਾਲੇਕਰ ਜੋ ਉਚੇਚੇ ਤੌਰ 'ਤੇ ਮਹਾਰਾਸ਼ਟਰਾ ਤੋਂ ਆਏ ਸਨ, ਦੇ ਵਿਚਾਰ :-

"ਕ੍ਰਾਂਤੀ ਦਾ ਅਰਥ ਨਵ-ਨਿਰਮਾਣ ਹੁੰਦਾ ਹੈ, ਪਰ ਹਰੀ-ਕ੍ਰਾਂਤੀ ਨੇ ਵਿਨਾਸ਼ ਹੀ ਕੀਤਾ ਹੈ; ਕਿਉਂਕਿ ਇਸਨੇ ਧਰਤੀ, ਹਵਾ, ਪਾਣੀ, ਮਨੁੱਖੀ ਸਿਹਤ ਅਤੇ ਜੀਵਾਣੂਆਂ ਦਾ ਨਾਸ਼ ਕੀਤਾ ਹੈ। ਲੱਖਾਂ ਏਕੜ ਭੂਮੀ ਬੰਜਰ ਬਣ ਗਈ ਹੈ। ਅੱਜ ਅਸੀਂ ਜ਼ਹਿਰ ਖਾ ਰਹੇ ਹਾਂ ਅਤੇ ਜ਼ਹਿਰ ਹੀ ਪੀ ਰਹੇ ਹਾਂ। ਮਾਂ ਦੇ ਦੁੱਧ ਵਿੱਚ ਡੀ.ਡੀ.ਟੀ. ਅਤੇ ਬੀ.ਐਚ.ਸੀ. ਦੇ ਅੰਸ਼ ਮਿਲੇ ਹੋਏ ਹਨ। ਖੇਤੀ ਵਿਗਿਆਨੀ ਅਤੇ ਖੇਤੀ ਯੂਨੀਵਰਸਿਟੀਆਂ ਕਿਸਾਨਾਂ ਨੂੰ ਗੁਮਰਾਹ ਕਰ ਰਹੀਆਂ ਹਨ। ਕਿਸਾਨ ਨੂੰ ਲੁੱਟਣ ਲਈ ਉਸਨੂੰ ਬਜ਼ਾਰ 'ਤੇ ਨਿਰਭਰ ਖੇਤੀ ਵੱਲ ਉਕਸਾਇਆ ਗਿਆ ਹੈ। ਵੱਧ ਉਤਪਾਦਨ ਨਾਲ ਉਸ ਨੂੰ ਵਰਗਲਾ ਕੇ ਰਸਾਇਣਿਕ ਖਾਦਾਂ, ਕੀਟ-ਨਾਸ਼ਕਾਂ, ਟਰੈਕਟਰ ਅਤੇ ਹੋਰ ਮਸ਼ੀਨਰੀ ਦਾ ਗ਼ੁਲਾਮ ਬਣਾ ਦਿੱਤਾ ਗਿਆ ਹੈ।

"ਰਸਾਇਣਿਕ ਖੇਤੀ ਤੋਂ ਪਿੱਛੋਂ ਜੈਵਿਕ ਖੇਤੀ (organic farming) ਕਿਸਾਨ ਨਾਲ ਇਕ ਹੋਰ ਵੱਡੀ ਸਾਜਿਸ਼ ਅਤੇ ਧ੍ਰੋਹ ਹੈ। ਜੈਵਿਕ ਖੇਤੀ ਵੀ ਬਜ਼ਾਰ-ਅਧਾਰਤ ਹੈ ਅਤੇ ਰਸਾਇਣਿਕ ਖੇਤੀ ਨਾਲੋਂ ਵੀ ਵੱਧ ਮਹਿੰਗੀ ਹੈ। ਉਹਨਾਂ ਇਹ ਵੀ ਦੱਸਿਆ ਕਿ ਇਹ ਗੱਲ ਸੌ ਫ਼ੀ ਸਦੀ ਝੂਠ ਹੈ ਕਿ ਫ਼ਸਲਾਂ ਦੇ ਵਿਕਾਸ ਲਈ ਉਨ੍ਹਾਂ ਨੂੰ ਉੱਪਰੋਂ ਖ਼ੁਰਾਕੀ ਤੱਤ ਦੇਣ ਦੀ ਲੋੜ ਹੈ। ਧਰਤੀ ਹਵਾ, ਪਾਣੀ ਅਤੇ ਸੂਰਜ ਦੀ ਧੁੱਪ ਤੇ ਰੋਸ਼ਨੀ ਵਿੱਚ ਹਰ ਉਹ ਤੱਤ ਪੂਰੀ ਮਾਤਰਾ ਵਿੱਚ ਮੌਜੂਦ ਹਨ ਜਿਸ ਦੀ ਪੌਦੇ ਦੇ ਵਿਕਾਸ ਲਈ ਲੋੜ ਹੁੰਦੀ ਹੈ।

ਖੇਤੀ ਵਿਗਿਆਨੀਆਂ ਇਕਹਿਰਾ ਫ਼ਸਲੀ ਚੱਕਰ ਅਪਨਾਉਣ ਦੀ ਸਲਾਹ ਦੇ ਕੇ ਕਿਸਾਨਾਂ ਨੂੰ ਗ਼ਲਤ ਰਾਹੇ ਪਾਇਆ ਹੈ। ਅੰਤਰ-ਫ਼ਸਲੀ ਚੱਕਰ ਬੇਹੱਦ ਕਫ਼ਾਇਤੀ ਹੈ। ਮੁੱਖ ਫ਼ਸਲ ਦਾ ਖ਼ਰਚਾ ਸਹਾਇਕ ਫ਼ਸਲਾਂ ਪੂਰਾ ਕਰ ਦੇਂਦੀਆਂ ਹਨ ਅਤੇ ਮੁੱਖ ਫ਼ਸਲ ਜ਼ੀਰੋ-ਬਜਟ ਨਾਲ ਪੈਦਾ ਹੁੰਦੀ ਹੈ। ਮਹਾਰਾਸ਼ਟਰਾ ਦੇ ਕਿਸਾਨ ਜ਼ੀਰੋ-ਬਜਟ ਨਾਲ ਪੰਜਾਬ ਦੇ ਕਿਸਾਨਾਂ ਨਾਲੋਂ ਵੱਧ ਉਤਪਾਦਨ ਲੈ ਰਹੇ ਹਨ।"

(iv) ਉੱਘੇ ਵਾਤਾਵਰਣ ਪ੍ਰੇਮੀ ਅਤੇ ਚਿਪਕੋ ਅੰਦੋਲਨ ਦੇ ਬਾਨੀ ਸੁੰਦਰ ਲਾਲ ਬਹੁਗੁਣਾ ਦੇ ਵਿਚਾਰ:-

"ਰਸਾਇਣਿਕ ਖਾਦਾਂ ਅਤੇ ਕੀੜੇ ਮਾਰ ਦਵਾਈਆਂ ਦੀ ਵਰਤੋਂ ਨਾਲ ਮਿੱਟੀ ਮਰ ਚੁੱਕੀ ਹੈ ਅਤੇ ਪੌਣਪਾਣੀ ਜ਼ਹਿਰੀਲੇ ਹੋ ਗਏ ਹਨ। ਇਨ੍ਹਾਂ ਨੂੰ ਮੁੜ ਸੁਰਜੀਤ ਅਤੇ ਸਿਹਤਮੰਦ ਕਰਨ ਲਈ ਕੁਦਰਤੀ ਖੇਤੀ ਹੀ ਇਕੋ ਇਕ ਤਰੀਕਾ ਹੈ।

ਗਲੇਸ਼ੀਅਰ ਪਿਘਲ ਰਹੇ ਹਨ। ਦਰਿਆਵਾਂ, ਨਦੀਆਂ ਵਿਚ ਪਾਣੀ ਬਹੁਤ ਘਟ ਗਿਆ ਹੈ। ਓਜ਼ੋਨ ਲੇਅਰ 'ਚ ਮਘੋਰੇ ਪੈ ਰਹੇ ਹਨ। ਧਰਤੀ ਦੇ ਖੋਰੇ ਨਾਲ ਡੈਮਾਂ ਪਿੱਛੇ ਬਣਾਏ ਹੋਏ ਝੀਲਾਂ, ਸਰੋਵਰ ਪੂਰੇ ਜਾ ਰਹੇ ਹਨ। ਇਸ ਸਾਰੇ ਅਮਲ ਨੂੰ ਰੋਕਣ ਲਈ ਵੱਧ ਤੋਂ ਵੱਧ ਰੁੱਖ ਲਾਏ ਜਾਣੇ ਚਾਹੀਦੇ ਹਨ।"

(v) ਡਾ: ਆਰ. ਐਸ. ਘੁੰਮਣ, ਪ੍ਰੋਫ਼ੈਸਰ ਤੇ ਮੁੱਖੀ ਅਰਥ-ਸ਼ਾਸਤਰ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ ਦੇ ਵਿਚਾਰ:-

"ਅਮਰੀਕਾ ਅਤੇ ਯੂਰਪ ਦੇ ਮਾਡਲ ਸਾਡੇ ਇੱਥੇ ਫਿੱਟ ਨਹੀਂ ਬੈਠ ਸਕਦੇ। ਕਿਸਾਨ ਨੂੰ ਕਣਕ ਅਤੇ ਧਾਨ ਦੇ ਫ਼ਸਲੀ ਚੱਕਰ 'ਚੋਂ ਕੱਢਣਾ ਅਤਿ ਜ਼ਰੂਰੀ ਹੈ। ਇਹ ਤਾਂ ਹੀ ਸੰਭਵ ਹੈ ਜੇ ਬਦਲਵੀਆਂ ਫ਼ਸਲਾਂ ਦੇ ਮੰਡੀਕਰਣ ਦੀ ਸੁਚੱਜੀ ਵਿਵਸਥਾ ਬਣਾਈ ਜਾਵੇ ਅਤੇ ਉਚਿਤ ਲਾਭ ਵੀ ਉਪਲਭਧ ਕਰਾਇਆ ਜਾਵੇ। ਖੇਤੀ ਉੱਪਰ ਲਾਗਤ ਤਾਂ ਤੇਜ਼ੀ ਨਾਲ ਵਧੀ ਹੈ ਪਰ ਉਤਪਾਦਨ ਬਹੁਤ ਹੀ ਹੌਲੀ ਗਤੀ ਨਾਲ ਵਧਿਆ ਹੈ। ਕਿਸਾਨਾਂ ਦੇ ਸਾਰੇ ਕਰਜ਼ੇ ਮੁਆਫ਼ ਕੀਤੇ ਜਾਣੇ ਚਾਹੀਦੇ ਹਨ।"

—ਮੁਖਤਾਰ ਸਿੰਘ ਗੁਰਾਇਆ

# ਜ਼ਹਿਰ-ਹਰ ਥਾਂ ਹੀ ਜ਼ਹਿਰ

ਰਸਾਇਣਾਂ, ਨਦੀਨ-ਨਾਸ਼ਕਾਂ ਅਤੇ ਕੀਟ-ਨਾਸ਼ਕਾਂ ਦੇ ਅੰਨ੍ਹੇਵਾਹ ਪ੍ਰਯੋਗ ਦੇ ਕਾਰਨ ਸਾਰੇ ਖ਼ੁਰਾਕੀ ਪਦਾਰਥ ਵਿਸ਼ੈਲੇ ਹੋ ਗਏ ਹਨ । ਇੱਥੇ ਗੱਲ ਕੋਕ ਅਤੇ ਪੈਪਸੀ ਦੀ ਨਹੀਂ, ਬਲਕਿ ਹਰ ਘਰ ਵਿੱਚ ਵਰਤੇ ਜਾਣ ਵਾਲੇ ਫਲਾਂ, ਸਬਜ਼ੀਆਂ, ਮਾਸ, ਮੱਛੀ, ਦੁੱਧ ਅਤੇ ਹੋਰ ਖ਼ੁਰਾਕੀ ਪਦਾਰਥਾਂ ਦੀ ਹੈ । ਮੁਲਕ ਵਿੱਚ ਹੁਣ ਤਕ ਲੱਗਪਗ 145 ਕਿਸਮ ਦੇ ਰਸਾਂਇਣਾਂ ਅਤੇ ਕੀਟ-ਨਾਸ਼ਕਾਂ ਦਾ ਰਜਿਸਟਰੇਸ਼ਨ ਹੋ ਚੁੱਕਾ ਹੈ, ਜਿਹਨਾਂ ਵਿੱਚੋਂ ਕੇਵਲ 50 ਦਵਾਈਆਂ ਦੀ ਬਰਦਾਸ਼ਤ ਸਮਰੱਥਾ ਤੋਂ ਅਸੀਂ ਜਾਣੂ ਹਾਂ, ਬਾਕੀ ਦੇ ਬਾਰੇ ਅਸੀਂ ਹਾਲੇ ਵੀ ਹਨੇਰੇ ਵਿੱਚ ਹਾਂ । ਇਸ ਤੋਂ ਇਲਾਵਾ ਨਕਲੀ ਦਵਾਈਆਂ ਦੀ ਲੰਮੀ ਸੂਚੀ ਹੈ । ਸਾਡਾ ਡਰੂਗ ਐਂਡ ਕਾਸਮੈਟਿਕ ਐਕਟ 1940 ਨਕਲੀ ਦਵਾਈ ਬਣਾਉਣ ਵਾਲਿਆਂ ਦੇ ਪ੍ਰਤੀ ਸਖ਼ਤ ਨਹੀਂ ਹੈ । ਸ਼ਾਇਦ ਇਸ ਕਰਕੇ ਮਾਸ਼ੇਲਕਰ ਕਮੇਟੀ ਦੀ ਸਿਫ਼ਾਰਸ਼ ਦੇ ਸੰਸਦ ਦੇ ਆਗਾਮੀ ਬਜਟ ਸੈਸ਼ਨ ਵਿੱਚ ਸੋਧ ਬਿਲ ਲਿਆਉਣ ਦੀ ਤਿਆਰੀ ਹੋ ਰਹੀ ਹੈ । ਡੀ.ਡੀ.ਟੀ., ਬੀ. ਐਚ. ਸੀ., ਕਾਰਬੋਨੇਟ, ਇੰਡੋਸਲਫਾਨ, ਡੈਲਡ੍ਰੀਨ ਵਰਗੇ ਰਸਾਇਣ ਜੋ ਪਾਬੰਦੀਸ਼ੁਦਾ ਹਨ, ਆਪਣੇ ਮੁਲਕ ਵਿੱਚ ਖੇਤੀ ਅਤੇ ਸਿਹਤ ਦੇ ਖੇਤਰ 'ਚ ਧੜੱਲੇ ਨਾਲ ਵੇਚੇ ਜਾ ਰਹੇ ਹਨ ।

ਮੁਲਕ ਵਿੱਚ ਕੀਟ-ਨਾਸ਼ਕਾਂ ਦਾ ਪ੍ਰਯੋਗ ਜਿਸ ਲਾਪਰਵਾਹੀ ਨਾਲ ਕੀਤਾ ਜਾ ਰਿਹਾ ਹੈ, ਉਸ ਤੋਂ ਨਾ ਕੇਵਲ ਪ੍ਰਯੋਗ ਕਰਨ ਵਾਲਿਆਂ ਦੀ ਸਿਹਤ 'ਤੇ ਮਾੜਾ ਅਸਰ ਪੈ ਰਿਹਾ ਹੈ,ਬਲਕਿ ਹਵਾ ਪਾਣੀ ਦੇ ਨਾਲ-ਨਾਲ ਹਰ ਕਿਸਮ ਦੇ ਖ਼ੁਰਾਕੀ ਪਦਾਰਥ ਵਿਸ਼ੈਲੇ ਹੋ ਰਹੇ ਹਨ । ਵਿਸ਼ਵ ਸਿਹਤ ਸੰਗਠਨ ਦੇ ਅਨੁਸਾਰ ਮਾਂ ਦੇ ਦੁੱਧ ਵਿੱਚ ਡੀ.ਡੀ. ਟੀ. ਦੀ ਮਾਤਰਾ ਮਨੁੱਖ ਦੇ ਸਰੀਰ ਲਈ ਨਿਰਧਾਰਿਤ ਆਮ ਮਾਤਰਾ ਤੋਂ 77 ਗੁਣਾਂ ਜ਼ਿਆਦਾ ਹੋ ਚੁੱਕੀ ਹੈ । ਅਜਿਹਾ ਨਹੀਂ ਕਿ ਸਾਡੇ ਲਿਖਤੀ ਮਾਪਦੰਡ ਕਮਜ਼ੋਰ ਹਨ; ਬਲਕਿ ਕੁਝ ਰਸਾਇਣਾਂ/ ਧਾਤੂਆਂ ਦੇ ਮਾਮਲੇ ਵਿੱਚ ਯੂਰਪੀ ਮੁਲਕਾਂ ਦੀ ਤੁਲਨਾ ਵਿੱਚ ਸਾਡੇ ਲਿਖਤੀ ਮਾਪਦੰਡ ਜ਼ਿਆਦਾ ਸਖ਼ਤ ਹਨ । ਪਰ ਮਾਪਦੰਡਾਂ ਦੀ ਪਾਲਣਾ ਜਾਂ ਨਿਗਰਾਨੀ ਨਾ ਹੋਣ ਦੇ ਕਾਰਨ ਕੰਪਨੀਆਂ ਲਾਪਰਵਾਹ ਬਣੀਆਂ ਹੋਈਆਂ ਹਨ; ਜਿਵੇਂ ਕਿ ਡੱਬਾਬੰਦ ਪੀਣ ਵਾਲੇ ਪਾਣੀ ਦੇ ਲਈ ਭਾਰਤੀ ਮਾਪਦੰਡ ਬਿਓਰੋ ਦੁਆਰਾ ਪ੍ਰਤੀ ਲਿਟਰ ਪਾਣੀ ਵਿੱਚ ਤਾਂਬੇ ਦੀ ਮਾਤਰਾ 0.5 ਮਿਲੀਗ੍ਰਾਮ, ਫਲੋਰਾਈਡ ਦੀ ਇਕ ਅਤੇ ਸਲਫੇਟ ਦੀ 200 ਮਿਲੀਗ੍ਰਾਮ ਤੈਅ ਕੀਤੀ ਗਈ ਹੈ ਜਦ ਕਿ ਯੂਰਪੀ ਦੇਸ਼ਾਂ ਵਿੱਚ ਤਾਂਬੇ ਦੀ ਮਾਤਰਾ ਦੋ ਮਿਲੀਗ੍ਰਾਮ,

ਫਲੋਰਾਈਡ ਦੀ 1.5 ਅਤੇ ਸਲਫੇਟ ਦੀ 250 ਮਿਲੀਗ੍ਰਾਮ ਤੈਅ ਕੀਤੀ ਗਈ ਹੈ । ਇਸ ਦੇ ਬਾਵਜੂਦ ਇਹਨਾਂ ਸਾਰੇ ਮਾਪਦੰਡਾਂ ਦੀ ਬੋਤਲਬੰਦ ਪਾਣੀ ਵੇਚਣ ਵਾਲੀਆਂ ਕੰਪਨੀਆਂ ਅਣਦੇਖੀ ਕਰਦੀਆਂ ਰਹੀਆਂ ਹਨ ।

ਕੀਟ-ਨਾਸ਼ਕਾਂ ਦੇ ਪ੍ਰਯੋਗ ਕਾਰਨ ਸਿੰਚਾਈ ਲਈ ਵਰਤਿਆ ਜਾਣ ਵਾਲਾ ਪਾਣੀ ਵਿਸ਼ੈਲਾ ਹੋ ਰਿਹਾ ਹੈ, ਜੋ ਧਰਤੀ ਹੇਠਲੇ ਪਾਣੀ ਨੂੰ ਵਿਸ਼ੈਲਾ ਕਰ ਰਿਹਾ ਹੈ । ਪਾਣੀ ਵਿਸ਼ੈਲਾ ਹੋਣ ਦੇ ਕਾਰਨ ਜ਼ਮੀਨ ਦੀ ਉਪਜਾਊ-ਸ਼ਕਤੀ ਘਟ ਰਹੀ ਹੈ । ਪਾਣੀ ਵਿੱਚ ਜ਼ਹਿਰ ਦੇ ਕਾਰਨ ਉਸ ਵਿੱਚ ਰਹਿਣ ਵਾਲੇ ਸਾਰੇ ਉਪਯੋਗੀ ਜੀਵ-ਜੰਤੂ ਜਿਵੇਂ ਘੋਗਾ, ਸਿੱਪ, ਡੱਡੂ ਅਤੇ ਛੋਟੀਆਂ-ਛੋਟੀਆਂ ਮੱਛੀਆਂ ਦੀਆਂ ਪ੍ਰਜਾਤੀਆਂ ਹਮੇਸ਼ਾਂ ਦੇ ਲਈ ਖ਼ਤਮ ਹੋ ਰਹੀਆਂ ਹਨ। ਘਰਾਂ ਦੇ ਕੋਲ ਉੱਡਣ ਵਾਲੀਆਂ ਚਿੜੀਆਂ ਅਲੋਪ ਹੋ ਚੁੱਕੀਆਂ ਹਨ । ਜ਼ਾਹਰ ਹੈ ਪਸ਼ੂ-ਪੰਛੀ ਵੀ ਵਿਸ਼ੈਲੇ ਖ਼ੁਰਾਕੀ ਪਦਾਰਥਾਂ ਅਤੇ ਵਨਸਪਤੀ ਨੂੰ ਖਾ ਰਹੇ ਹਨ। ਜਾਨਵਰਾਂ ਦਾ ਮਾਸ ਜ਼ਹਿਰੀਲਾ ਹੋਣ ਦੇ ਕਾਰਨ ਇੱਲ ਅਲੋਪ ਹੋ ਚੁੱਕੀ ਹੈ । ਜੰਗਲੀ ਖੋਜ ਇੰਸਟੀਚਿਊਟ ਦੇਹਰਾਦੂਨ ਦੇ ਮਿਊਜ਼ੀਅਮ ਤੋਂ ਅਸੀਂ ਇਸ ਤੱਥ ਦੀ ਜਾਣਕਾਰੀ ਪ੍ਰਾਪਤ ਕਰ ਸਕਦੇ ਹਾਂ ਕਿ ਹੁਣ ਤਕ ਪੰਛੀਆਂ ਦੀਆਂ ਸੈਂਕੜੇ ਪ੍ਰਜਾਤੀਆਂ ਲੁਪਤ ਹੋ ਚੁੱਕੀਆਂ ਹਨ ਅਤੇ ਅੱਜ ਵਿਸ਼ਵ ਵਿੱਚ ਉਪਲੱਬਧ ਪੰਛੀਆਂ ਦੀਆਂ 10,000 ਪ੍ਰਜਾਤੀਆਂ ਵਿੱਚੋਂ ਇਸ ਸਦੀ ਦੇ ਅੰਤ ਤਕ ਪ੍ਰਤੀ ਮਹੀਨੇ ਲਗਪਗ 10 ਪ੍ਰਜਾਤੀਆਂ ਅਲੋਪ ਹੋਣ ਲੱਗਣਗੀਆਂ ਅਰਥਾਤ ਹਰ ਸਾਲ 12 ਪ੍ਰਤੀਸ਼ਤ ਦੀ ਦਰ ਨਾਲ ਪੰਛੀਆਂ ਦੀਆਂ ਪ੍ਰਜਾਤੀਆਂ ਅਲੋਪ ਹੋ ਜਾਣਗੀਆਂ ।

ਮੁਲਕ ਦੇ ਜ਼ਿਆਦਾਤਰ ਕਿਸਾਨ ਅਨਪੜ੍ਹ ਹਨ । ਰਸਾਇਣਾਂ ਦੀ ਜ਼ਰੂਰੀ ਮਾਤਰਾ ਦੀ ਨਾ ਤਾਂ ਉਹਨਾਂ ਨੂੰ ਜਾਣਕਾਰੀ ਹੁੰਦੀ ਹੈ ਅਤੇ ਨਾ ਹੀ ਉਹਨਾਂ ਕੋਲ ਇਸ ਨੂੰ ਮਾਪਣ ਲਈ ਕੋਈ ਤਕਨੀਕ ਹੈ । ਛਿੜਕਾਅ ਦੇ ਸਮੇਂ ਅਤੇ ਬਾਅਦ ਵਿੱਚ ਜ਼ਰੂਰੀ ਸਾਵਧਾਨੀਆਂ ਨਹੀਂ ਵਰਤੀਆਂ ਜਾਂਦੀਆਂ ਹਨ। ਸਬਜ਼ੀਆਂ 'ਤੇ ਕੀਟ-ਨਾਸ਼ਕਾਂ ਨੂੰ ਛਿੜਕਣ ਦੇ ਕਿੰਨੇ ਦਿਨ ਬਾਅਦ ਉਸਨੂੰ ਬਜ਼ਾਰ ਵਿੱਚ ਲਿਆਂਦਾ ਜਾਣਾ ਚਾਹੀਦਾ ਹੈ, ਇਸਦਾ ਖ਼ਿਆਲ ਨਹੀਂ ਰੱਖਿਆ ਜਾਂਦਾ । ਇਸ ਪ੍ਰਕਾਰ ਸਬਜ਼ੀਆਂ ਅਤੇ ਫਲਾਂ ਅਤੇ ਫਲਾਂ ਦੇ ਛਿਲਕਿਆਂ ਤੇ ਚਿੰਬੜਿਆਂ ਕੀਟ-ਨਾਸ਼ਕ ਸਾਡੇ ਸਰੀਰ ਵਿੱਚ ਪਹੁੰਚ ਜਾਂਦਾ ਹੈ ।

ਦੁਧਾਰੂ ਪਸ਼ੂਆਂ ਨੂੰ ਆਕਸੀਟਾਕਸੀਨ ਦੇ ਇੰਜੈਕਸ਼ਨ ਲਗਾ ਕੇ ਦੁੱਧ ਕੱਢਿਆ ਜਾ ਰਿਹਾ ਹੈ, ਜੋ ਹਾਰਮੋਨ ਅਸੰਤੁਲਨ, ਗੁਰਦਿਆਂ ਦੀ ਖ਼ਰਾਬੀ, ਕੈਂਸਰ ਅਤੇ ਬੱਚਿਆਂ ਵਿੱਚ ਮਾਨਸਿਕ ਵਿਗਾੜ ਪੈਦਾ ਕਰ ਰਿਹਾ ਹੈ ।

ਇੰਡੀਅਨ ਕੌਂਸਲ ਆਫ਼ ਮੈਡੀਕਲ ਰਿਸਰਚ ਨੇ 2205 ਗਾਵਾਂ ਅਤੇ ਮੱਝਾਂ ਦੇ ਦੁੱਧ ਦੇ ਸੈਂਪਲ ਲੈਣ 'ਤੇ ਪਾਇਆ ਕਿ 85 ਫੀਸਦੀ ਦੁਧਾਰੂ ਪਸ਼ੂਆਂ ਵਿੱਚ ਕੀਟ-ਨਾਸ਼ਕਾਂ ਦੀ ਮਾਤਰਾ ਭਾਰਤੀ ਮਾਪਦੰਡ ਬਿਓਰੋ ਦੁਆਰਾ ਨਿਰਧਾਰਿਤ ਮਾਤਰਾ ਤੋਂ ਜ਼ਿਆਦਾ ਹੈ ।

ਬਠਿੰਡਾ ਅਤੇ ਵਾਰੰਗਲ ਵਿੱਚ ਸਭ ਤੋਂ ਜ਼ਿਆਦਾ ਕੀਟ-ਨਾਸ਼ਕਾਂ ਦੀ ਵਰਤੋਂ ਹੋਈ ਹੈ । ਇਸਦਾ ਆਲਮ ਇਹ ਹੈ ਕਿ ਅੱਜ ਇੱਥੇ ਸਭ ਤੋਂ ਜ਼ਿਆਦਾ ਬਾਂਝਪਣ ਅਤੇ ਕੈਂਸਰ ਦੇ ਮਰੀਜ਼ ਹਨ । ਬਠਿੰਡੇ ਦੇ ਜ਼ਿਆਦਾਤਰ ਭੂਮੀ ਹੇਠਲੇ ਪਾਣੀ ਵਿੱਚ ਕਲੋਰਾਈਡ ਦੀ ਮਾਤਰਾ ਤੈਅ ਮਾਪਦੰਡਾਂ ਤੋਂ ਜ਼ਿਆਦਾ ਹੈ, ਜਿਸ ਕਾਰਨ ਉੱਥੋਂ ਦੀ ਜ਼ਮੀਨ ਬੰਜਰ ਹੋ ਰਹੀ ਹੈ । ਖ਼ੁਰਾਕੀ ਪਦਾਰਥਾਂ ਵਿੱਚ ਕੀਟਨਾਸ਼ਕਾਂ ਦੀ ਬਹੁਲਤਾ ਦੇ ਕਾਰਨ ਸਾਡਾ ਨਿਰਯਾਤ ਪ੍ਰਭਾਵਿਤ ਹੋ ਰਿਹਾ ਹੈ । ਜ਼ਰਮਨੀ ਨੇ ਭਾਰਤੀ ਚਾਹ ਤੇ ਕੀਟ ਨਾਸ਼ਕਾਂ ਦੀ ਜ਼ਿਆਦਾ ਮਾਤਰਾ ਹੋਣ ਕਰਕੇ ਪਾਬੰਦੀ ਲਗਾ ਦਿੱਤੀ ਹੈ । 2004 ਵਿੱਚ ਮਹਾਰਾਸ਼ਟਰ ਦੇ ਅੰਗੂਰਾਂ ਵਿੱਚ ਜ਼ਿਆਦਾ ਕੀਟ-ਨਾਸ਼ਕ ਪਾਏ ਜਾਣ 'ਤੇ ਜਾਪਾਨ ਨੇ ਅੰਗੂਰਾਂ ਦਾ ਲੱਦਿਆ ਜਹਾਜ਼ ਵਾਪਸ ਕਰ ਦਿੱਤਾ ਸੀ । ਸਬਜ਼ੀਆਂ ਨੂੰ ਤਾਜ਼ਾ ਜਾਂ ਹਰਾ ਦਿਖਾਉਣ ਦੇ ਲਈ ਦੁਕਾਨਦਾਰ ਉਹਨਾਂ ਨੂੰ ਹਾਨੀਕਾਰਕ ਨਕਲੀ ਰੰਗਾਂ ਨਾਲ ਰੰਗ ਰਹੇ ਹਨ । ਸ਼ਹਿਰੀ ਖੇਤਰਾਂ ਦੇ ਆਸ-ਪਾਸ ਸੀਵਰੇਜ, ਪ੍ਰਦੂਸ਼ਿਤ, ਨਦੀਆਂ, ਗੰਦੇ ਨਾਲਿਆਂ ਦੇ ਪਾਣੀ ਤੋਂ ਅਤੇ ਉਦਯੋਗਿਕ ਕਚਰੇ 'ਤੇ ਉਗਾਈਆਂ ਜਾਣ ਵਾਲੀਆਂ ਸਬਜ਼ੀਆਂ ਵਿੱਚ ਹਾਨੀਕਾਰਕ ਪਦਾਰਥ ਮੌਜੂਦ ਹੁੰਦੇ ਹਨ । ਇਸ ਕਰਕੇ ਕੱਚਾ ਸਲਾਦ ਜੋ ਕਦੀ ਸਿਹਤ ਦੇ ਲਈ ਲਾਭਦਾਇਕ ਹੁੰਦਾ ਸੀ, ਹੁਣ ਹਾਨੀਕਾਰਕ ਹੋ ਗਿਆ ਹੈ।

ਕੀਟ-ਨਾਸ਼ਕ ਬਣਾਉਣ ਵਾਲੀਆਂ ਕੰਪਨੀਆਂ ਦੇ ਦਬਾਅ ਵਿੱਚ ਬਿਹਤਰ ਅਤੇ ਸਸਤੀ ਜੈਵਿਕ ਖੇਤੀ ਨੂੰ ਨਿਰ-ਉਤਸ਼ਾਹਿਤ ਕੀਤਾ ਜਾ ਰਿਹਾ ਹੈ । ਤਰਕ ਇਹ ਦਿੱਤਾ ਜਾਂਦਾ ਹੈ ਕਿ ਵਿਸ਼ਵ ਦੀ ਤੁਲਨਾ ਵਿੱਚ ਭਾਰਤ 'ਚ ਕੇਵਲ ਦੋ ਪ੍ਰਤੀਸ਼ਤ ਕੀਟ-ਨਾਸ਼ਕਾਂ ਦਾ ਪ੍ਰਯੋਗ ਹੁੰਦਾ ਹੈ ਜਦ ਕਿ ਖ਼ੁਰਾਕੀ ਉਤਪਾਦਨ ਵਿੱਚ ਭਾਰਤ ਦਾ ਹਿੱਸਾ 16 ਪ੍ਰਤੀਸ਼ਤ ਹੈ । ਦੇਸ਼ ਦੀਆਂ ਛੇ ਫ਼ਸਲਾਂ ਵਿੱਚ ਕੁੱਲ 81 ਪ੍ਰਤੀਸ਼ਤ ਕੀਟ-ਨਾਸ਼ਕਾਂ ਦਾ ਪ੍ਰਯੋਗ ਹੁੰਦਾ ਹੈ, ਜਿਹਨਾਂ ਵਿੱਚ ਕਪਾਹ ਵਿੱਚ 32, ਝੋਨੇ ਵਿੱਚ 23, ਸਬਜ਼ੀਆਂ ਵਿੱਚ 9, ਦਾਲਾਂ ਵਿੱਚ 6, ਮਿਰਚਾਂ ਵਿੱਚ 5 ਅਤੇ ਦਰੱਖਤ ਉਗਾਉਣ ਵਿੱਚ 6 ਫੀਸਦੀ ਹੁੰਦਾ ਹੈ । ਆਂਧਰਾ-ਪ੍ਰਦੇਸ਼ ਵਿੱਚ ਸਭ ਤੋਂ ਜ਼ਿਆਦਾ (24.05 ਪ੍ਰਤੀਸ਼ਤ) ਕੀਟ-ਨਾਸ਼ਕ ਪਾਏ ਗਏ ਹਨ । ਉਸ ਤੋਂ ਬਾਅਦ ਪੰਜਾਬ ਵਿੱਚ 16.02, ਮਹਾਰਾਸ਼ਟਰ

ਵਿੱਚ 8.63, ਕਰਨਾਟਕ ਵਿੱਚ 8.24, ਹਰਿਆਣਾ ਵਿੱਚ 7.37, ਗੁਜਰਾਤ ਵਿੱਚ 6.83, ਪੱਛਮੀ ਬੰਗਾਲ ਵਿੱਚ 5.21 ਅਤੇ ਤਾਮਿਲਨਾਡੂ ਵਿਚ 5.09 ਪ੍ਰਤੀਸ਼ਤ ਕੀਟ-ਨਾਸ਼ਕਾਂ ਦਾ ਪ੍ਰਯੋਗ ਦਰਜ ਕੀਤਾ ਗਿਆ ਹੈ ।

ਖੇਤੀ ਵਿੱਚ ਕੀਟ-ਨਾਸ਼ਕਾਂ ਅਤੇ ਨਦੀਨ-ਨਾਸ਼ਕਾਂ ਦੀ ਅੰਨ੍ਹੇਵਾਹ ਵਰਤੋਂ ਕਾਰਨ ਦੇਸ਼ ਵਿੱਚ ਗੁਰਦਿਆਂ, ਚਮੜੀ, ਬਾਂਝਪਣ, ਅਲਸਰ ਅਤੇ ਕੈਂਸਰ ਦੀਆਂ ਬਿਮਾਰੀਆਂ ਤੇਜ਼ੀ ਨਾਲ ਵਧੀਆਂ ਹਨ । ਇਸ ਕਰਕੇ ਜੈਵਿਕ ਖੇਤੀ ਨੂੰ ਉਤਸ਼ਾਹਿਤ ਕਰਨ ਦੀ ਬੇਹੱਦ ਲੋੜ ਹੈ । ਨਿੰਮ,ਰਾਖ, ਤੰਬਾਕੂ ਵਿੱਚ ਕੀਟ-ਨਾਸ਼ਕ ਦੇ ਗੁਣ ਪਾਏ ਜਾਂਦੇ ਹਨ । ਪੱਛਮ ਉੱਤਰ-ਪ੍ਰਦੇਸ਼ ਵਿੱਚ ਕਿਸਾਨਾਂ ਨੇ ਤੰਬਾਕੂ ਅਤੇ ਲਸਣ ਦੇ ਪਾਣੀ ਦਾ ਪ੍ਰਯੋਗ ਕਰਕੇ ਫ਼ਸਲਾਂ ਨੂੰ ਕੀੜਿਆਂ ਤੋਂ ਬਚਾਉਣਾ ਸ਼ੁਰੂ ਕਰ ਦਿੱਤਾ ਹੈ ; ਫਿਲਹਾਲ, ਜਦੋਂ ਤਕ ਕੀਟ ਨਾਸ਼ਕਾਂ ਤੋਂ ਮੁਕਤੀ ਦਾ ਰਸਤਾ ਨਹੀਂ ਨਿਕਲ ਪਾਉਂਦਾ, ਤ੍ਰਿਦੋਂ ਤਕ ਕਿਸਾਨਾਂ ਨੂੰ ਸਿੱਖਿਅਤ ਕਰਕੇ ਸੁਰੱਖਿਅਤ ਅਤੇ ਬੋਚਵੇਂ ਤਰੀਕਿਆਂ ਨਾਲ ਕੀਟ-ਨਾਸ਼ਕਾਂ ਦੇ ਪ੍ਰਯੋਗ ਦੀ ਹਦਾਇਤ ਦਿੱਤੀ ਜਾਣੀ ਚਾਹੀਦੀ ਹੈ ।

—ਸੁਭਾਸ਼ ਚੰਦਰ

(ਧੰਨਵਾਦ ਸਹਿਤ ਚੜ੍ਹਦੀ ਕਲਾ 18-2-2007 'ਚੋਂ)



# ਪਿੰਗਲਵਾੜਾ ਸੰਸਥਾ ਵੱਲੋਂ ਕੀਤੇ ਜਾ ਰਹੇ ਕਾਰਜ

ਪਿੰਗਲਵਾੜਾ ਸੰਸਥਾ ਸਮਾਜ ਵੱਲੋਂ ਦੁਰਕਾਰੇ/ਤ੍ਰਿਸਕਾਰੇ, ਅਪੰਗ, ਲੂਲ੍ਹੇ-ਲੰਗੜੇ, ਅਪਾਹਿਜਾਂ, ਅਨਾਥਾਂ ਅਤੇ ਲਾਵਾਰਸਾਂ ਦਾ ਘਰ ਹੈ। ਇਸ ਸੰਸਥਾ ਦੀ ਨੀਂਹ ਮਹਾਨ ਕਰਮਯੋਗੀ ਭਗਤ ਪੂਰਨ ਸਿੰਘ ਜੀ ਨੇ ਸੰਨ 1947 ਵਿੱਚ ਰੱਖੀ। ਉਸ ਵੇਲੇ ਭਗਤ ਜੀ ਕੋਲ ਮਰੀਜ਼ਾਂ ਦੀ ਸੇਵਾ ਵਾਸਤੇ ਨਾ ਤਾਂ ਕੋਈ ਸੇਵਾਦਾਰ ਸੀ, ਨਾ ਕੋਈ ਰਹਿਣ ਲਈ ਉਚਿਤ ਇਮਾਰਤ ਅਤੇ ਨਾ ਹੀ ਮਰੀਜ਼ਾਂ ਦੇ ਖਾਣ ਪੀਣ ਜਾਂ ਦਵਾਈਆਂ ਲਈ ਕਿਸੇ ਤਰ੍ਹਾਂ ਦਾ ਮਾਲੀ ਪ੍ਰਬੰਧ ਜਾਂ ਪੈਸੇ ਦਾ ਬੰਦੋਬਸਤ ਸੀ। ਭਗਤ ਪੂਰਨ ਸਿੰਘ ਇਕੱਲੇ ਹੀ ਇਸ ਸੇਵਾ ਦੇ ਪੰਧ 'ਤੇ ਨਿਕਲੇ—ਲੋਕ ਨਾਲ ਜੁੜਦੇ ਗਏ ਕਾਰਵਾਂ ਬਣਦਾ ਗਿਆ। ਉਨ੍ਹਾਂ ਦੀ ਉਤਰਾਧਿਕਾਰੀ ਡਾ: ਇੰਦਰਜੀਤ ਕੌਰ ਦੀ ਅਣਥੱਕ ਮਿਹਨਤ, ਲਗਨ ਅਤੇ ਦਿਸ਼ਾ ਨਿਰਦੇਸ਼ ਵਿੱਚ ਪਿੰਗਲਵਾੜਾ ਸੰਸਥਾ ਨਾ-ਕੇਵਲ ਭਾਰਤ ਵਿੱਚ ਬਲਕਿ ਵਿਦੇਸ਼ਾਂ ਵਿੱਚ ਵੀ ਇਕ ਗੌਰਵਪੂਰਣ ਸੰਸਥਾ ਦੇ ਤੌਰ 'ਤੇ ਉੱਭਰ ਕੇ ਸਾਹਮਣੇ ਆਈ ਹੈ।

## ਪਿੰਗਲਵਾੜਾ ਇਕ ਨਜ਼ਰ ...

**ਨਿਵਾਸ ਅਤੇ ਸੰਭਾਲ :-**1764 ਤੋਂ ਵੱਧ ਨਿਵਾਸੀਆਂ ਲਈ ਰਹਿਣ ਦਾ ਪ੍ਰਬੰਧ ਅਤੇ ਬਜ਼ੁਰਗਾਂ ਵਾਸਤੇ ਆਪਣਾ ਘਰ।

**ਇਲਾਜ ਅਤੇ ਸਹੂਲਤਾਂ :-** *ਦਵਾਈਆਂ, *ਮੈਡੀਕਲ ਲੈਬਾਰਟਰੀ, *ਓਪਰੇਸ਼ਨ ਥਿਏਟਰ, *ਮੁੜ ਵਸੇਬਾ ਕੇਂਦਰ, *ਐਂਬੂਲੈਂਸ, *ਮਸਨੂਈ ਅੰਗ ਕੇਂਦਰ, *ਫਿਜ਼ਿਓਥਰੈਪੀ ਸੈਂਟਰ, *ਡੈਂਟਲ ਕਲੀਨਿਕ, *ਅਲਟਰਾ ਸਾਊਂਡ ਸੈਂਟਰ, *ਅੱਖਾਂ ਦਾ ਕਲੀਨਿਕ, *ਮੰਦ-ਬੁੱਧੀ ਬੱਚਿਆਂ ਲਈ ਸੰਵੇਦੀ-ਕੇਂਦਰ, *ਭਗਤ ਪੂਰਨ ਸਿੰਘ ਮੁੱਫਲਾ ਕੰਨ ਸੁਣਵਾਈ ਜਾਂਚ ਅਤੇ ਪੁਰਨਵਾਸ ਕੇਂਦਰ, *ਕੰਨਾਂ ਦੇ Cochlear Implant ਵਾਸਤੇ ਸਪੈਸ਼ਲ ਓਪਰੇਸ਼ਨ ਥਿਏਟਰ *ਆਪਣਾ ਘਰ, * ਖੇਡਾਂ ਦੇ ਕਮਰੇ।

**ਜਾਗਰੂਕਤਾ :-** * ਪ੍ਰਿੰਟਿੰਗ ਪ੍ਰੈਸ, * ਲਾਇਬ੍ਰੇਰੀ, * ਕਿਤਾਬਚੇ ਅਤੇ ਇਸ਼ਤਿਹਾਰ, * ਸੈਮੀਨਾਰ ਅਤੇ ਵਰਕਸ਼ਾਪ।

**ਵਾਤਾਵਰਨ :-***ਨਰਸਰੀ,*ਪਾਣੀ ਸਾਫ਼ ਕਰਨ ਵਾਲਾ ਪਲਾਂਟ,*ਦਰੱਖਤ ਲਗਾਉਣਾ, *ਕੁਦਰਤੀ ਖੇਤੀ, *ਜਾਗਰੂਕਤਾ ਮੁਹਿੰਮਾਂ।

## ਮੁਫ਼ਤ ਵਿਦਿਅਕ ਸਹੂਲਤਾਂ:

* ਭਗਤ ਪੂਰਨ ਸਿੰਘ ਆਦਰਸ਼ ਸੀਨੀ. ਸੈਕੰ: ਸਕੂਲ ਮਾਨਾਂਵਾਲਾ ਕੰਪਲੈਕਸ, ਅੰਮ੍ਰਿਤਸਰ।

* ਭਗਤ ਪੂਰਨ ਸਿੰਘ ਸਕੂਲ ਆਫ਼ ਸਪੈਸ਼ਲ ਐਜੂਕੇਸ਼ਨ ਮਾਨਾਂਵਾਲਾ ਕੰਪਲੈਕਸ, ਅੰਮ੍ਰਿਤਸਰ।
* ਭਗਤ ਪੂਰਨ ਸਿੰਘ ਕਿੱਤਾ ਸਿਖਲਾਈ ਕੇਂਦਰ ਮਾਨਾਂਵਾਲਾ ਕੰਪਲੈਕਸ, ਅੰਮ੍ਰਿਤਸਰ ।
* ਭਗਤ ਪੂਰਨ ਸਿੰਘ ਆਦਰਸ਼ ਹਾਈ ਸਕੂਲ, ਬੁੱਟਰ ਕਲਾਂ ਕਾਦੀਆਂ, ਗੁਰਦਾਸਪੁਰ ।
* ਭਗਤ ਪੂਰਨ ਸਿੰਘ ਸਕੂਲ ਆਫ਼ ਸਪੈਸ਼ਲ ਐਜੂਕੇਸ਼ਨ, (ਪਲਸੌਰਾ) ਚੰਡੀਗੜ੍ਹ ।
* ਭਗਤ ਪੂਰਨ ਸਿੰਘ ਸਕੂਲ ਫਾਰ ਡੈੱਫ, ਮਾਨਾਂਵਾਲਾ ਕੰਪਲੈਕਸ, ਅੰਮ੍ਰਿਤਸਰ ।
* ਭਗਤ ਪੂਰਨ ਸਿੰਘ ਸਕੂਲ ਫਾਰ ਡੈੱਫ, ਕਟੋਰਾ ਫਿਰੋਜ਼ਪੁਰ ।
* ਭਗਤ ਪੂਰਨ ਸਿੰਘ ਸਕੂਲ ਫਾਰ ਡੈੱਫ, ਬੁੱਟਰਕਲਾਂ, ਕਾਦੀਆਂ ।
* ਭਗਤ ਪੂਰਨ ਸਿੰਘ ਸਕੂਲ ਫਾਰ ਡੈੱਫ, ਪੱਟੀ, ਤਰਨ ਤਾਰਨ ।

**ਨਿਵਾਸ ਅਤੇ ਸੰਭਾਲ :**

ਪਿੰਗਲਵਾੜਾ ਸੰਸਥਾ ਦੀਆਂ 7 ਅਲੱਗ ਅਲੱਗ ਬ੍ਰਾਂਚਾਂ ਵਿੱਚ *1764 ਤੋਂ ਵੱਧ ਵੱਖ-ਵੱਖ ਬਿਮਾਰੀਆਂ ਨਾਲ ਗ੍ਰਸਤ ਮਰੀਜ਼ਾਂ ਦੇ ਰਹਿਣ ਲਈ ਸੁਚੱਜਾ ਪ੍ਰਬੰਧ ਹੈ।

**ਅਗਸਤ 2017 ਤਕ ਸਮੂਹ ਬ੍ਰਾਂਚਾਂ ਵਿੱਚ ਮੌਜੂਦਾ ਰੋਗੀਆਂ ਦੀ ਗਿਣਤੀ :**

| | | | |
|---|---|---|---|
| ਮਾਨਸਿਕ ਰੋਗੀ | -396 | ਏਡਜ਼ ਵਾਲੇ | -18 |
| ਅਧਰੰਗ/ ਪੋਲੀਏ ਵਾਲੇ | -159 | ਮਿਰਗੀ ਵਾਲੇ | -208 |
| ਮੰਦ-ਬੁੱਧੀ ਵਾਲੇ | -378 | ਕੈਂਸਰ ਵਾਲੇ | -01 |
| ਗੂੰਗੇ ਬੋਲੇ | -157 | ਸ਼ੂਗਰ ਵਾਲੇ | -80 |
| ਬਜ਼ੁਰਗ | -146 | ਸਕੂਲ ਜਾਣ ਵਾਲੇ ਬੱਚੇ | -100 |
| ਜ਼ਖ਼ਮਾਂ ਵਾਲੇ | -34 | ਛੱਡੇ ਗਏ ਬੱਚੇ | -07 |
| ਟੀ.ਬੀ. ਵਾਲੇ | -17 | ਠੀਕ ਹੋ ਚੁੱਕੇ ਰੋਗੀ | -22 |
| ਨੇਤਰਹੀਣ | -41 | ਕੁੱਲ ਜੋੜ | *1764 |

* ਮਰੀਜ਼ਾਂ ਦੀ ਗਿਣਤੀ ਵਿੱਚ ਹਰ ਸਾਲ ਨਿਰੰਤਰ ਵਾਧਾ ਹੁੰਦਾ ਰਹਿੰਦਾ ਹੈ ਅਤੇ ਇਲਾਜ ਉਪਰੰਤ ਠੀਕ ਹੋਏ ਮਰੀਜ਼ ਕਾਫ਼ੀ ਗਿਣਤੀ ਵਿੱਚ ਘਰਾਂ ਨੂੰ ਭੇਜ ਦਿੱਤੇ ਜਾਂਦੇ ਹਨ ।

| ਬ੍ਰਾਂਚਾਂ ਦਾ ਵੇਰਵਾ : | ਰੋਗੀ |
|---|---|
| 1. ਮੁੱਖ ਬ੍ਰਾਂਚ ਅੰਮ੍ਰਿਤਸਰ (ਬੱਚਾ ਵਾਰਡ, ਮਾਤਾ ਮਹਿਤਾਬ ਕੌਰ ਵਾਰਡ, ਭਾਈ ਪਿਆਰਾ ਸਿੰਘ ਵਾਰਡ ) | 374 |
| 2. ਮਾਨਾਂਵਾਲਾ ਕੰਪਲੈਕਸ | 854 |
| 3. ਪੰਡੋਰੀ ਵੜੈਚ ਬ੍ਰਾਂਚ | 82 |
| 4. ਗੋਇੰਦਵਾਲ ਬ੍ਰਾਂਚ | 93 |
| 5. ਜਲੰਧਰ ਬ੍ਰਾਂਚ | 39 |
| 6. ਸੰਗਰੂਰ ਬ੍ਰਾਂਚ | 228 |
| 7. ਚੰਡੀਗੜ੍ਹ (ਪਲਸੋਰਾ) ਬ੍ਰਾਂਚ | 94 |
| ਕੁੱਲ ਮਰੀਜ਼ | 1764 |

## ਇਲਾਜ ਅਤੇ ਸਹੂਲਤਾਂ :

**(ੳ) ਡਿਸਪੈਂਸਰੀ ਅਤੇ ਲੈਬਾਰਟਰੀ :** ਮਰੀਜ਼ਾਂ ਦੇ ਇਲਾਜ ਲਈ ਪਿੰਗਲਵਾੜਾ ਸੰਸਥਾ ਵਿੱਚ ਡਿਸਪੈਂਸਰੀ ਅਤੇ ਲੈਬਾਰਟਰੀ ਦੀ ਸੁਵਿਧਾ ਮੁਹੱਈਆ ਕੀਤੀ ਗਈ ਹੈ, ਜਿਸ ਦਾ ਸਾਲਾਨਾ ਖ਼ਰਚ 90 ਲੱਖ ਰੁਪਏ ਹੈ ।

**(ਅ) ਸਹਾਇਕ ਸਟਾਫ਼ :** ਮਾਨਸਿਕ ਰੋਗੀਆਂ ਅਤੇ ਮਰੀਜ਼ਾਂ ਦੀ ਦੇਖਭਾਲ ਲਈ ਟੈਕਨੀਕਲ ਸਟਾਫ਼ ਜਿਵੇਂ ਨਰਸਾਂ, ਫਾਰਮਾਸਿਸਟ, ਲੈਬਾਰਟਰੀ ਟੈਕਨੀਸ਼ਨ ਦੀ ਵਿਵਸਥਾ ਕੀਤੀ ਗਈ ਹੈ ।

**(ੲ) ਖ਼ੂਨ-ਦਾਨ ਕੈਂਪ :** ਦੁਰਘਟਨਾ-ਗ੍ਰਸਤ ਜ਼ਖ਼ਮੀਆਂ ਦੀ ਸਹਾਇਤਾ ਲਈ ਤੇ ਸੰਸਥਾ ਦੇ ਮਰੀਜ਼ਾਂ ਲਈ ਖ਼ੂਨ ਦੀ ਘਾਟ ਨੂੰ ਪੂਰਾ ਕਰਨ ਲਈ ਹਰ ਸਾਲ ਭਗਤ ਜੀ ਦੀ ਬਰਸੀ 'ਤੇ ਖ਼ੂਨ-ਦਾਨ ਕੈਂਪ ਲਗਾਇਆ ਜਾਂਦਾ ਹੈ । ਸੰਨ 2017 ਵਿੱਚ ਭਗਤ ਜੀ ਦੀ ਬਰਸੀ 'ਤੇ ਲਗਾਏ ਗਏ ਖ਼ੂਨ-ਦਾਨ ਕੈਂਪ ਵਿੱਚ 275 ਯੂਨਿਟ ਖ਼ੂਨ ਇਕੱਠਾ ਹੋਇਆ ।

**(ਸ) ਐਂਬੂਲੈਂਸ:-** ਮੁੱਢਲੀਆਂ ਡਾਕਟਰੀ ਸੁਵਿਧਾਵਾਂ ਨਾਲ ਲੈਸ, ਐਂਬੂਲੈਂਸ ਸੜਕ ਹਾਦਸਿਆਂ ਦੇ ਜ਼ਖ਼ਮੀਆਂ ਦੀ ਮਦਦ ਲਈ ਤੱਤਪਰ ਰਹਿੰਦੀ ਹੈ। ਸੰਸਥਾ ਦੀਆਂ ਐਂਬੂਲੈਂਸਾਂ ਮਰੀਜ਼ਾਂ ਨੂੰ ਹਸਪਤਾਲ ਲੈ ਜਾਣ ਦੀ ਸੁਵਿਧਾ ਦਿੰਦੀਆਂ ਹਨ ।

**(ਹ) ਬਣਾਵਟੀ ਅੰਗ ਕੇਂਦਰ :** ਲੋੜਵੰਦ ਅੰਗਹੀਣਾਂ ਲਈ ਮਾਨਾਂਵਾਲਾ ਕੰਪਲੈਕਸ ਵਿਖੇ ਭਗਤ ਜੀ ਦੀ ਯਾਦ ਨੂੰ ਸਮਰਪਿਤ ਇਕ ਬਣਾਵਟੀ ਅੰਗ

ਕੇਂਦਰ ਸਥਾਪਿਤ ਕੀਤਾ ਗਿਆ ਹੈ ਜਿੱਥੇ ਅੰਗਹੀਣਾਂ ਨੂੰ ਬਣਾਵਟੀ ਅੰਗ ਮੁਫ਼ਤ ਲਗਾਏ ਜਾਂਦੇ ਹਨ । ਨਵੰਬਰ 2003 ਤੋਂ ਹੁਣ ਤਕ 8137 ਲੋੜਵੰਦ ਲਾਭ ਉਠਾ ਚੁੱਕੇ ਹਨ ।

**(ਕ) ਓਪ੍ਰੇਸ਼ਨ ਥਿਏਟਰ:** ਹਰ ਤਰ੍ਹਾਂ ਦੇ ਓਪ੍ਰੇਸ਼ਨ ਕਰਨ ਲਈ ਮਾਨਾਂਵਾਲਾ ਕੰਪਲੈਕਸ ਵਿਖੇ ਅਤਿ ਆਧੁਨਿਕ ਓਪ੍ਰੇਸ਼ਨ ਥਿਏਟਰ ਦੀ ਸੁਵਿਧਾ ਹੈ ।

**(ਖ) ਫਿਜ਼ਿਓਥਰੈਪੀ:** ਸੰਨ 2005 ਤੋਂ ਮਾਨਾਂਵਾਲਾ ਕੰਪਲੈਕਸ ਵਿੱਚ ਫਿਜ਼ਿਓਥਰੈਪੀ ਸੈਂਟਰ ਸਥਾਪਿਤ ਕੀਤਾ ਗਿਆ ਹੈ ਜਿਸ ਵਿੱਚ ਆਧੁਨਿਕ ਉਪਕਰਣਾਂ ਰਾਹੀਂ ਪਿੰਗਲਵਾੜੇ ਦੇ ਮਰੀਜ਼ ਅਤੇ ਗ਼ਰੀਬ ਲੋੜਵੰਦ ਮੁਫ਼ਤ ਫ਼ਾਇਦਾ ਲੈ ਰਹੇ ਹਨ। ਹਰ ਰੋਜ਼ ਤਕਰੀਬਨ 80 ਮਰੀਜ਼ਾਂ ਦਾ ਇਲਾਜ ਕੀਤਾ ਜਾਂਦਾ ਹੈ ।

**(ਗ) ਅਲਟਰਾਸਾਊਂਡ ਸੈਂਟਰ :-** ਇਸ ਵਿੱਚ ਪਿੰਗਲਵਾੜੇ ਦੇ ਮਰੀਜ਼ਾਂ ਅਤੇ ਸੇਵਾਦਾਰਾਂ ਵਾਸਤੇ ਸੁਵਿਧਾ ਪ੍ਰਾਪਤ ਹੈ ।

**(ਘ) ਮੁੱਢਲਾ ਕੰਨ ਸੁਣਵਾਈ ਜਾਂਚ ਅਤੇ ਪੁਨਰਵਾਸ ਕੇਂਦਰ:-** ਬੱਚਿਆਂ ਦੇ ਕੰਨਾਂ ਦੀ ਮੁੱਢਲੀ ਜਾਂਚ ਅਤੇ ਪੁਨਰਵਾਸ ਵਾਸਤੇ ਇਹ ਕੇਂਦਰ ਸਥਾਪਿਤ ਕੀਤਾ ਗਿਆ ਹੈ ਜਿਸ ਵਿੱਚ Bera Test ( ਬੱਚਿਆਂ ਦੇ ਸੁਣਨ ਦਾ ਟੈਸਟ) ਮੁਫ਼ਤ ਕੀਤਾ ਜਾਂਦਾ ਹੈ ।

**ਵਾਤਾਵਰਨ :**

**(ੳ) ਰੁੱਖ ਲਾਉਣੇ:** ਭਗਤ ਪੂਰਨ ਸਿੰਘ ਜੀ ਵਾਤਾਵਰਨ ਦੀ ਸੰਭਾਲ ਸੰਬੰਧੀ ਬੜੇ ਚਿੰਤਤ ਰਹਿੰਦੇ ਸਨ । ਇਸ ਕਰਕੇ ਧਰਤੀ ਨੂੰ 'ਮਾਰੂਥਲ ਬਣਨ' ਤੇ 'ਭੂ-ਖੋਰ' ਤੋਂ ਬਚਾਉਣ ਲਈ ਪਿੰਗਲਵਾੜਾ ਸੰਸਥਾ ਵੱਲੋਂ ਵਾਤਾਵਰਨ ਦੇ ਸੁਧਾਰ ਵੱਲ ਵੀ ਖ਼ਾਸ ਧਿਆਨ ਦਿੱਤਾ ਜਾ ਰਿਹਾ ਹੈ। ਹਰ ਸਾਲ ਸੰਸਥਾ ਦੇ ਸੇਵਾਦਾਰਾਂ ਦੁਆਰਾ ਭਗਤ ਜੀ ਦੀ ਬਰਸੀ ਦੇ ਮੌਕੇ ਰੁੱਖ ਲਗਾਉਣ ਦੀ ਮੁਹਿੰਮ ਚਲਾਈ ਜਾਂਦੀ ਹੈ । ਇਹ ਰੁੱਖ ਸਕੂਲਾਂ, ਕਾਲਜਾਂ, ਸ਼ਮਸ਼ਾਨ-ਘਾਟਾਂ ਅਤੇ ਹੋਰ ਜਨਤਕ ਥਾਵਾਂ 'ਤੇ ਲਗਾਏ ਜਾਂਦੇ ਹਨ। ਇਸ ਤੋਂ ਇਲਾਵਾ ਪਿੰਗਲਵਾੜਾ ਸੰਸਥਾ ਵੱਲੋਂ ਹਰ ਸਾਲ ਆਪਣੀ ਨਰਸਰੀ ਵਿੱਚ ਵੱਖ ਵੱਖ ਕਿਸਮਾਂ ਦੇ ਲਗਪਗ 60 ਹਜ਼ਾਰ ਬੂਟੇ ਤਿਆਰ ਕਰਕੇ ਵੱਖ ਵੱਖ ਸੰਸਥਾਵਾਂ ਨੂੰ ਮੁਫ਼ਤ ਭੇਜੇ ਜਾਂਦੇ ਹਨ ।

**ਮੁਫ਼ਤ ਵਿੱਦਿਅਕ ਸਹੂਲਤਾਂ :**

**(ੳ) ਭਗਤ ਪੂਰਨ ਸਿੰਘ ਆਦਰਸ਼ ਸੀਨੀ: ਸੈਕੰ: ਸਕੂਲ ਮਾਨਾਂਵਾਲਾ:** ਇਸ ਸਕੂਲ ਵਿੱਚ ਗ਼ਰੀਬ ਅਤੇ ਝੁੱਗੀ ਝੌਂਪੜੀ ਵਾਲੇ 728 ਵਿਦਿਆਰਥੀਆਂ ਨੂੰ

ਮੁਫ਼ਤ ਵਿੱਦਿਆ ਦਿੱਤੀ ਜਾ ਰਹੀ ਹੈ । ਸੰਸਥਾ ਦਾ ਇਹ ਖ਼ਾਸ ਉਪਰਾਲਾ ਹੈ ਕਿ ਇਹ ਬੱਚੇ ਆਪਣੇ ਆਪ ਨੂੰ ਹੀਣੇ ਨਾ ਸਮਝਣ ਤੇ ਆਪਣੇ ਪੈਰਾਂ 'ਤੇ ਖੜ੍ਹੇ ਹੋ ਕੇ ਸਮਾਜ ਵਿੱਚ ਵਿਚਰ ਸਕਣ। ਇਹਨਾਂ ਨੂੰ ਕਿਤਾਬਾਂ ਤੇ ਵਰਦੀਆਂ ਮੁਫ਼ਤ ਦਿੱਤੀਆਂ ਜਾਂਦੀਆਂ ਹਨ। ਇਨ੍ਹਾਂ ਵਿੱਚੋਂ 92 ਬੱਚੇ ਪਿੰਗਲਵਾੜਾ ਸੰਸਥਾ ਵਿੱਚ ਪਲੇ ਹਨ ।

**(ਅ) ਭਗਤ ਪੂਰਨ ਸਿੰਘ ਆਦਰਸ਼ ਹਾਈ ਸਕੂਲ ਬੁੱਟਰ ਕਲਾਂ (ਕਾਦੀਆਂ):**
ਇਹ ਸਕੂਲ ਵੀ ਭਗਤ ਜੀ ਦੀ ਯਾਦ ਨੂੰ ਸਮਰਪਿਤ ਹੈ । ਇੱਥੇ ਯੋਗ ਅਤੇ ਸਿੱਖਿਅਤ ਅਧਿਆਪਕਾਂ ਦੀ ਅਗਵਾਈ ਵਿੱਚ ਲਗਪਗ 452 ਬੱਚੇ ਵਿੱਦਿਆ ਹਾਸਲ ਕਰ ਰਹੇ ਹਨ ।

**(ੲ) ਵਿਸ਼ੇਸ਼ ਸਿੱਖਿਆ :-** ਪਿੰਗਲਵਾੜੇ ਦੇ 217 ਮੰਦ-ਬੁੱਧੀ ਬੱਚਿਆਂ ਲਈ ਮਾਨਾਂਵਾਲਾ ਬ੍ਰਾਂਚ ਵਿਖੇ **'ਭਗਤ ਪੂਰਨ ਸਿੰਘ ਸਕੂਲ ਆਫ਼ ਸਪੈਸ਼ਲ ਐਜੂਕੇਸ਼ਨ'** ਦਾ ਪ੍ਰਬੰਧ ਉਹਨਾਂ ਦੀ ਬੁੱਧੀ ਵਿਕਸਤ ਕਰਨ ਲਈ ਕੀਤਾ ਗਿਆ ਹੈ।

**(ਸ) ਗੂੰਗੇ-ਬੋਲੇ ਬੱਚਿਆਂ ਦੀ ਸਿੱਖਿਆ :** ਭਗਤ ਪੂਰਨ ਸਿੰਘ ਗੂੰਗੇ-ਬੋਲੇ ਬੱਚਿਆਂ ਦਾ ਸਕੂਲ ਮਾਨਾਂਵਾਲਾ ਵਿਖੇ ਮਈ 2005 ਤੋਂ ਚੱਲ ਰਿਹਾ ਹੈ। ਇਸ ਵਿੱਚ 152 ਬੱਚੇ ਨਵੀਨ ਉਪਕਰਣਾਂ ਰਾਹੀਂ ਸਿੱਖਿਆ ਪ੍ਰਾਪਤ ਕਰ ਰਹੇ ਹਨ।

(ਹ) ਕਿੱਤਾਕਾਰੀ ਸਿੱਖਿਆ :- ਬੱਚਿਆਂ ਦੇ ਆਉਣ ਵਾਲੇ ਭਵਿੱਖ ਨੂੰ ਸਾਹਮਣੇ ਰੱਖਦੇ ਹੋਏ ਪਿੰਗਲਵਾੜਾ ਸੰਸਥਾ ਵੱਲੋਂ ਪੜ੍ਹਾਈ ਦੇ ਨਾਲ-ਨਾਲ ਬੱਚਿਆਂ ਨੂੰ ਕਿੱਤਾਕਾਰੀ ਸਿੱਖਿਆ,(ਜਿਵੇਂ ਸਿਲਾਈ, ਕਢਾਈ, ਮੋਮਬੱਤੀਆਂ ਬਣਾਉਣ ਅਤੇ ਹੋਰ ਸਿੱਖਲਾਈ ਦੇ ਕੰਮ) ਟਰੇਂਡ ਕਿੱਤਾਕਾਰੀ ਅਧਿਆਪਕਾਂ ਵੱਲੋਂ ਦਿੱਤੀ ਜਾਂਦੀ ਹੈ। ਇਸ ਤੋਂ ਇਲਾਵਾ ਬੱਚਿਆਂ ਨੂੰ ਸੰਗੀਤ ਦੀ ਵਿੱਦਿਆ ਲਈ ਯੋਗ ਅਧਿਆਪਕਾਂ ਦੀ ਅਗਵਾਈ ਪ੍ਰਾਪਤ ਹੈ ।

**(ਕ) ਭਗਤ ਪੂਰਨ ਸਿੰਘ ਕਿੱਤਾ ਸਿਖਲਾਈ ਕੇਂਦਰ :** ਮਾਨਾਂਵਾਲਾ ਕੰਪਲੈਕਸ ਵਿਖੇ ਪੜ੍ਹਾਈ ਦੇ ਨਾਲ-ਨਾਲ ਬੱਚਿਆਂ ਨੂੰ ਸਿਲਾਈ ਕਢਾਈ ਦਾ 6 ਮਹੀਨੇ ਦਾ ਕੋਰਸ ਕਰਵਾਇਆ ਜਾਂਦਾ ਹੈ । ਇਹ ਸੁਵਿਧਾ ਸਿਰਫ਼ ਪਿੰਗਲਵਾੜੇ ਦੇ ਬੱਚਿਆਂ ਲਈ ਹੀ ਨਹੀਂ ਬਲਕਿ ਮਾਨਾਂਵਾਲਾ ਦੇ ਆਸ-ਪਾਸ ਲੱਗਦੇ ਇਲਾਕਿਆਂ ਦੇ ਗ਼ਰੀਬ ਵਰਗ ਦੇ ਬੱਚੇ/ ਬੱਚੀਆਂ ਲਈ ਵੀ ਉਪਲਬਧ ਹੈ।

**(ਖ) ਕੰਪਿਊਟਰ ਸਿੱਖਿਆ:** ਸੂਚਨਾ ਅਤੇ ਟੈਕਨਾਲੋਜੀ ਦੇ ਪਸਾਰੇ ਨੂੰ ਮੁੱਖ ਰੱਖਦਿਆਂ ਪਿੰਗਲਵਾੜੇ ਦੇ ਬੱਚਿਆਂ ਨੂੰ ਆਧੁਨਿਕ ਸਮਾਜ ਦੇ ਹਾਣੀ ਬਣਾਉਣ ਲਈ ਕੰਪਿਊਟਰ ਸਿੱਖਿਆ ਦਾ ਪ੍ਰਬੰਧ ਕੀਤਾ ਗਿਆ ਹੈ ।

**ਹੋਸਟਲ ਦਾ ਪ੍ਰਬੰਧ :** ਪਿੰਗਲਵਾੜਾ ਸੰਸਥਾ ਦੀ ਮਾਨਾਂਵਾਲਾ ਬ੍ਰਾਂਚ ਵਿੱਚ ਪੜ੍ਹਨ ਵਾਲੇ ਲਗਪਗ 176 ਲੜਕੇ-ਲੜਕੀਆਂ ਵਾਸਤੇ ਅਲੱਗ-ਅਲੱਗ ਹੋਸਟਲ ਦਾ ਪ੍ਰਬੰਧ ਕੀਤਾ ਗਿਆ ਹੈ । ਪਿੰਗਲਵਾੜਾ ਦੀ ਸੰਗਰੂਰ ਬ੍ਰਾਂਚ ਦੇ ਹੋਸਟਲ ਵਿੱਚ ਰਹਿ ਰਹੀਆਂ 7 ਲੜਕੀਆਂ ਵੀ ਵੱਖ-ਵੱਖ ਵਿੱਦਿਅਕ ਸੰਸਥਾਵਾਂ ਵਿੱਚ ਵਿੱਦਿਆ ਪ੍ਰਾਪਤ ਕਰ ਰਹੀਆਂ ਹਨ ।

**ਵਿਆਹ:** ਸਿੱਖਿਆ ਪ੍ਰਾਪਤ ਕਰਨ ਤੋਂ ਬਾਅਦ ਪਿੰਗਲਵਾੜਾ ਵਿੱਚ ਪਲੀਆਂ ਨੌਜਵਾਨ ਲੜਕੀਆਂ ਲਈ ਢੁਕਵੇਂ ਯੋਗ ਵਰ ਲੱਭ ਕੇ ਉਹਨਾਂ ਨੂੰ ਗ੍ਰਿਸਥੀ ਜੀਵਨ ਵਿੱਚ ਪਾ ਦਿੱਤਾ ਜਾਂਦਾ ਹੈ । ਹੁਣ ਤਕ 40 ਲੜਕੀਆਂ ਤੇ 4 ਲੜਕਿਆਂ ਦੇ ਵਿਆਹ ਸੰਸਥਾ ਵੱਲੋਂ ਕੀਤੇ ਜਾ ਚੁੱਕੇ ਹਨ।

**ਸਮਾਜ-ਕਲਿਆਣ ਸੰਬੰਧੀ ਕੰਮ :** ਪਿੰਗਲਵਾੜੇ ਵੱਲੋਂ ਸਮਾਜ ਭਲਾਈ ਅਤੇ ਸੁਧਾਰ ਦੇ ਕੰਮਾਂ ਵੱਲ ਵੀ ਖ਼ਾਸ ਧਿਆਨ ਦਿੱਤਾ ਜਾ ਰਿਹਾ ਹੈ ।

**(ੳ) ਜਾਗ੍ਰਿਤੀ:** ਸਮਾਜਿਕ ਬੁਰਾਈਆਂ ਪ੍ਰਤੀ ਲੋਕਾਂ ਦੇ ਮਨਾਂ ਵਿੱਚ ਜਾਗ੍ਰਿਤੀ ਪੈਦਾ ਕਰਨ ਲਈ ਪਿੰਗਲਵਾੜੇ ਦਾ ਖ਼ਾਸ ਯੋਗਦਾਨ ਰਿਹਾ ਹੈ । ਅਜਿਹਾ ਯੋਗਦਾਨ ਪਿੰਗਲਵਾੜਾ ਵਿੱਚ ਸਥਾਪਿਤ 'ਪੂਰਨ ਪ੍ਰਿੰਟਿੰਗ ਪ੍ਰੈਸ' ਵੱਖ-ਵੱਖ ਧਾਰਮਿਕ, ਸਮਾਜਿਕ, ਸਦਾਚਾਰਕ ਤੇ ਸਿਹਤ ਸੰਬੰਧੀ ਮੁੱਦਿਆਂ 'ਤੇ ਸਾਹਿਤ ਛਾਪ ਕੇ ਉਸ ਦੀ ਮੁਫ਼ਤ ਵੰਡਾਈ ਰਾਹੀਂ ਕਰ ਰਹੀ ਹੈ । ਪਿੰਗਲਵਾੜਾ ਪ੍ਰੈਸ ਅਤੇ ਪਬਲੀਸਿਟੀ ਦਾ ਕੁੱਲ ਸਾਲਾਨਾ ਖ਼ਰਚ 1 ਕਰੋੜ 50 ਲੱਖ ਰੁਪਏ ਹੈ ।

**(ਅ) ਪੀੜਿਤ ਲੋਕਾਂ ਦੀ ਮਦਦ:-** ਕੁਦਰਤੀ ਆਫ਼ਤਾਂ ਜਿਵੇਂ ਹੜ੍ਹ, ਭੂਚਾਲ ਆਦਿ ਤੋਂ ਪ੍ਰਭਾਵਿਤ ਪੀੜਿਤਾਂ ਨੂੰ ਪਿੰਗਲਵਾੜਾ ਸੰਸਥਾ ਵੱਲੋਂ ਹਰ ਪ੍ਰਕਾਰ ਦੀ ਮਦਦ ਦੇਣ ਦੀ ਭਰਪੂਰ ਕੋਸ਼ਿਸ਼ ਕੀਤੀ ਜਾਂਦੀ ਹੈ । ਸੰਨ 2008 ਵਿੱਚ ਜੁਲਾਈ ਤੋਂ ਅਗਸਤ ਮਹੀਨੇ ਦੌਰਾਨ ਪੰਜਾਬ ਦੇ ਜਲੰਧਰ ਤੇ ਕਪੂਰਥਲਾ ਜ਼ਿਲ੍ਹਿਆਂ ਵਿੱਚ ਆਏ ਹੜ੍ਹਾਂ ਨਾਲ ਪੀੜਿਤ 800 ਪਰਿਵਾਰਾਂ ਲਈ ਰਾਸ਼ਨ, ਘਰੇਲੂ ਸਾਮਾਨ ਅਤੇ ਕੰਬਲ ਮੁਫ਼ਤ ਵੰਡੇ ਗਏ। ਸੰਨ 2010 ਵਿੱਚ, ਲਦਾਖ ਵਿੱਚ ਹੜ੍ਹ ਨਾਲ ਪੀੜਿਤ ਲੋਕਾਂ ਦੀ ਮਦਦ ਲਈ ਸੰਸਥਾ ਵੱਲੋਂ ਡਾ: ਇੰਦਰਜੀਤ ਕੌਰ ਦੀ ਅਗਵਾਈ ਵਿੱਚ 2 ਟਰੱਕ ਰਸਦ, ਕੱਪੜੇ, ਰਜਾਈਆਂ ਅਤੇ ਕੰਬਲ, ਗਰਮ ਕੱਪੜੇ ਆਦਿ ਸਮਾਨ ਭੇਜੇ ਗਏ ਜਿਨ੍ਹਾਂ ਨੂੰ ਘਰ ਘਰ ਜਾ ਕੇ ਵੰਡਿਆ ਗਿਆ ।

**(ੲ) ਲਾਵਾਰਸ ਲਾਸ਼ਾਂ ਦਾ ਸਸਕਾਰ:** ਪਿੰਗਲਵਾੜਾ ਵੱਲੋਂ ਲਾਵਾਰਸ ਲਾਸ਼ਾਂ ਦਾ ਸਸਕਾਰ ਪੂਰੇ ਸਤਿਕਾਰ ਸਹਿਤ ਕੀਤਾ ਜਾਂਦਾ ਹੈ ।

**(ਸ) ਬਿਰਧਾਂ ਦੀ ਦੇਖਭਾਲ:** ਸੰਗਰੂਰ ਬ੍ਰਾਂਚ ਵਿੱਚ ਇਕ ਬਿਰਧ-ਘਰ ਮਾਰਚ 2002 ਤੋਂ ਚੱਲ ਰਿਹਾ ਹੈ ਅਤੇ ਇਕ ਬਿਰਧ ਘਰ ਮਾਨਾਂਵਾਲਾ ਕੰਪਲੈਕਸ ਵਿਖੇ ਚਲ ਰਿਹਾ ਹੈ, ਜਿਸ ਵਿੱਚ 92 ਬਿਰਧਾਂ ਦੇ ਰੱਖਣ ਦਾ ਯੋਗ ਪ੍ਰਬੰਧ ਕੀਤਾ ਗਿਆ ਹੈ।

**(ਹ) ਅਜਾਇਬ-ਘਰ ਤੇ ਦਸਤਾਵੇਜ਼ੀ ਫ਼ਿਲਮਾਂ:** ਬਿਖ਼ਮ ਮਾਰਗ ਦੇ ਪਾਂਧੀ ਭਗਤ ਪੂਰਨ ਸਿੰਘ ਜੀ ਦੀਆਂ ਜੀਵਨ ਘਾਲਣਾਵਾਂ ਸੰਬੰਧੀ ਤਸਵੀਰਾਂ ਦਾ ਸੰਗ੍ਰਹਿ ਅਜਾਇਬ-ਘਰ ਦੇ ਰੂਪ ਵਿੱਚ ਮੁੱਖ ਦਫ਼ਤਰ ਪਿੰਗਲਵਾੜਾ ਵਿੱਚ ਸਥਾਪਿਤ ਕੀਤਾ ਗਿਆ ਹੈ। ਇਸ ਤੋਂ ਇਲਾਵਾ ਉਹਨਾਂ ਦੇ ਜੀਵਨ ਨੂੰ ਦਰਸਾਉਂਦੀਆਂ ਹੋਈਆਂ ਕੁਝ ਦਸਤਾਵੇਜ਼ੀ ਫ਼ਿਲਮਾਂ ਵੀ ਵੱਖ-ਵੱਖ ਬੁੱਧੀਜੀਵੀਆਂ ਵੱਲੋਂ ਤਿਆਰ ਕਰਵਾਈਆਂ ਗਈਆਂ ਹਨ ਜਿਵੇਂ ਕਿ

(ੳ) 'ਇਕ ਮਿਸਾਲ', 'Pingalwara Presentation'

(ਅ) 'ਇਹ ਜਨਮ ਤੁਮ੍ਹਾਰੇ ਲੇਖੇ'।

(ੲ) Pingalwara Home for Homeless

(ਸ) ਮਸ਼ਹੂਰ ਅਮਰੀਕੀ ਮੀਡੀਆ ਸ਼ਖ਼ਸੀਅਤ ਗੁਰਮੀਤ ਸੋਢੀ ਦੀ ਫ਼ਿਲਮ— 'Pingalwara — A selfless Home'

(ਹ) ਸ੍ਰ: ਜੋਗਿੰਦਰ ਸਿੰਘ 'ਕਲਸੀ' ਤੇ ਸ੍ਰ.ਜਸਬੀਰ ਸਿੰਘ 'ਹੰਸਪਾਲ' ਵੱਲੋਂ ਨਿਰਮਤ ਫ਼ਿਲਮ — 'A Selfless Life'

(ਕ) Pingalwara — Educational Endeavours

(ਖ) Natural Farming

(ਗ) ਪਾਣੀ ਦੀ ਸਮੱਸਿਆ

(ਘ) ਰੁੱਖ

(ਙ) ਭਗਤ ਪੂਰਨ ਸਿੰਘ ਜੀ ਦੇ ਜੀਵਨ 'ਤੇ ਅਧਾਰਤ ਫੀਚਰ ਫ਼ਿਲਮ 'ਇਹ ਜਨਮ ਤੁਮ੍ਹਾਰੇ ਲੇਖੇ' 30 ਜਨਵਰੀ, 2015 ਨੂੰ ਦੇਸ਼ ਭਰ ਅਤੇ ਵਿਦੇਸ਼ਾਂ ਵਿੱਚ ਰਿਲੀਜ਼ ਹੋ ਚੁੱਕੀ ਹੈ। ਇਸ ਫ਼ਿਲਮ ਰਾਹੀਂ ਨਵੀਂ ਪੀੜ੍ਹੀ ਲਈ ਭਗਤ ਜੀ ਦੀ ਸਮਾਜ ਪ੍ਰਤੀ ਕੀਤੀ ਨਿਸ਼ਕਾਮ ਸੇਵਾ ਅਤੇ ਕੁਰਬਾਨੀ ਬਾਰੇ ਚਾਨਣਾ ਪਾਇਆ ਗਿਆ ਹੈ। ਇਸ ਫ਼ਿਲਮ ਨੂੰ ਦੇਸ਼ ਅਤੇ ਵਿਦੇਸ਼ਾਂ ਵਿੱਚ ਭਰਪੂਰ ਹੁੰਗਾਰਾ ਮਿਲਿਆ ਹੈ।

ਪਿੰਗਲਵਾੜਾ ਪਰਿਵਾਰ ਦੇ ਬੱਚਿਆਂ ਵੱਲੋਂ ਗ਼ਾਇਨ ਕੀਤੀ 'ਗੁਰਬਾਣੀ ਕੀਰਤਨ' ਦੀ ਵੀਡੀਓ ਦੀ ਡੀ.ਵੀ.ਡੀ. ਡਾ.ਓਮ ਗੌਰੀ ਦੱਤ ਸ਼ਰਮਾ ਡਿਪਟੀ ਡਾਇਰੈਕਟਰ ਜਲੰਧਰ ਦੂਰ-ਦਰਸ਼ਨ ਦਵਾਰਾ ਮਿਤੀ 9-7-2016 ਨੂੰ ਰਿਲੀਜ ਕੀਤੀ ਗਈ।

**ਭਗਤ ਪੂਰਨ ਸਿੰਘ ਸਮਾਰਕ :-** ਪੂਜਨੀਕ ਭਗਤ ਪੂਰਨ ਸਿੰਘ ਜੀ ਦੇ ਜਨਮ

ਸਥਾਨ ਪਿੰਡ ਰਾਜੇਵਾਲ ਰੋਹਣੋਂ, ਜ਼ਿਲ੍ਹਾ ਲੁਧਿਆਣਾ ਵਿਖੇ '*ਭਗਤ ਪੂਰਨ ਸਿੰਘ ਸਮਾਰਕ*' ਦਾ ਨਿਰਮਾਣ ਹੋ ਚੁੱਕਾ ਹੈ । ਇਹ ਸਮਾਰਕ ਉਨ੍ਹਾਂ ਦੀ ਪਹਿਲੀ ਜਨਮ ਸ਼ਤਾਬਦੀ ਜੋ ਕਿ 4 ਜੂਨ, 2004 ਨੂੰ ਮਨਾਈ ਗਈ ਸੀ, ਨੂੰ ਸਮਰਪਿਤ ਹੈ ।

**ਗਊਸ਼ਾਲਾ :** ਮਾਨਾਂਵਾਲਾ ਕੰਪਲੈਕਸ ਵਿੱਚ ਇਕ ਗਊਸ਼ਾਲਾ ਭੀ ਹੈ । ਇਸ ਵਿੱਚ 120 ਦੁਧਾਰੂ ਪਸ਼ੂ ਹਨ ਜਿਨ੍ਹਾਂ ਦੀ ਸੰਸਥਾ ਵੱਲੋਂ ਸੇਵਾ-ਸੰਭਾਲ ਹੋ ਰਹੀ ਹੈ । ਗਊਆਂ ਦਾ ਦੁੱਧ ਮਰੀਜ਼ਾਂ ਲਈ ਵਰਤਿਆ ਜਾਂਦਾ ਹੈ ।

**ਉਸਾਰੀ ਅਧੀਨ ਯੋਜਨਾਵਾਂ :** ਸਾਲ 2013 ਤੋਂ ਸ਼ੁਰੂ ਕੀਤਾ ਗਿਆ ਮਾਨਾਂਵਾਲਾ ਕੰਪਲੈਕਸ ਵਿੱਚ ਇਕ ਆਧੁਨਿਕ (ਮੰਦ-ਬੁੱਧੀ) ਸਪੈਸ਼ਲ ਬੱਚਿਆਂ ਲਈ ਸਕੂਲ ਬਣ ਕੇ ਤਿਆਰ ਹੋ ਗਿਆ ਹੈ।

ਪਿੰਗਲਵਾੜੇ ਦਾ ਰੋਜ਼ਾਨਾ ਖ਼ਰਚ ਸਾਢੇ ਛੇ ਲੱਖ ਰੁਪਏ ਹੈ ਜੋ ਕਿ ਸੰਗਤਾਂ ਦੇ ਸਹਿਯੋਗ ਅਤੇ ਭਗਤ ਪੂਰਨ ਸਿੰਘ ਜੀ ਦੀ ਦਿੱਤੀ ਸੇਧ ਮੁਤਾਬਕ ਹੁੰਦਾ ਹੈ।

(I) ਆਲ ਇੰਡੀਆ ਪਿੰਗਲਵਾੜਾ ਚੈਰੀਟੇਬਲ ਸੋਸਾਇਟੀ, ਰਜਿਸਟਰਾਰ ਆਫ ਕੰਪਨੀਜ਼ ਪੰਜਾਬ ਅਤੇ ਹਿਮਾਚਲ ਪ੍ਰਦੇਸ਼ ਦੇ ਪੱਤਰ ਨੰਬਰ 130 ਆਫ 1956-57 ਅਤੇ ਸੋਧ ਨੰਬਰ A-28/4540 ਮਿਤੀ 07-07-1998 ਦੁਆਰਾ ਰਜਿਸਟਰਡ ਹੈ ।

(II) ਪਿੰਗਲਵਾੜਾ ਨੂੰ ਦਿੱਤੀ ਜਾਣ ਵਾਲੀ ਸਹਾਇਤਾ ਨੂੰ ਇਨਕਮ ਟੈਕਸ ਦੇ ਸੈਕਸ਼ਨ 80-G ਅਨੁਸਾਰ ਇਨਕਮ ਟੈਕਸ-II ਅੰਮ੍ਰਿਤਸਰ ਪੱਤਰ ਸੰਖਿਆ ਨੰਬਰ CIT-II/ASR/ITO(Tech.) 2011-12/4730 ਮਿਤੀ 11/12 January, 2012. ਅਧੀਨ ਟੈਕਸ ਦੀ ਛੋਟ ਪ੍ਰਾਪਤ ਹੈ ।
ਪਿੰਗਲਵਾੜਾ ਸੰਸਥਾ ਦਾ PAN ਨੰਬਰ AAATA2237R ਹੈ।

ਪਿੰਗਲਵਾੜਾ ਦੇ FCRA (Foreign Contribution Regulation Act.) ਨੰਬਰ 115210002 ਹੈ।

ਵਾਹਿਗੁਰੂ ਜੀ ਕਾ ਖ਼ਾਲਸਾ ॥ ਵਾਹਿਗੁਰੂ ਜੀ ਕੀ ਫ਼ਤਹਿ ॥

ਡਾ: ਇੰਦਰਜੀਤ ਕੌਰ, ਮੁੱਖ ਸੇਵਕਾ,
ਆਲ ਇੰਡੀਆ ਪਿੰਗਲਵਾੜਾ ਚੈਰੀਟੇਬਲ ਸੋਸਾਇਟੀ (ਰਜਿ:), ਅੰਮ੍ਰਿਤਸਰ ।
ਪੁੱਛ-ਗਿੱਛ ਲਈ ਕਰਨਲ ਸ. ਦਰਸ਼ਨ ਸਿੰਘ ਬਾਵਾ, (ਰਿਟਾ.)
ਮੁੱਖ-ਪ੍ਰਸ਼ਾਸਕ 98145-35937



# ਜੀਵਨ ਜਾਂ ਪਰਲੋ...

ਦੁਨੀਆਂ ਦੇ ਲੋਕੋ, ਮੇਰੀ ਦੁਹਾਈ ਸੁਣੋ !

ਹੁਣ ਵਕਤ ਆ ਗਿਆ ਹੈ ਕਿ ਅਸੀਂ ਪੂਰੀ ਗੰਭੀਰਤਾ ਨਾਲ ਸੋਚੀਏ ਕਿ ਅਸੀਂ ਦਿਨ-ਬ-ਦਿਨ ਕੁਦਰਤ ਨਾਲ ਖਿਲਵਾੜ ਕਰ ਰਹੇ ਹਾਂ । ਜੇ ਅਸੀਂ ਸ਼ਾਂਤੀ ਤੇ ਪਿਆਰ ਨਾਲ ਰਹਿਣਾ ਚਾਹੁੰਦੇ ਹਾਂ ਤਾਂ ਸਾਨੂੰ ਆ ਰਹੀਆਂ ਤੇ ਆ ਚੁੱਕੀਆਂ ਔਕੜਾਂ ਨਾਲ ਜੂਝਣਾ ਪਵੇਗਾ । ਜੋ ਲੋਕ ਇਸ ਵੱਲ ਧਿਆਨ ਨਹੀਂ ਦੇ ਰਹੇ ਉਨ੍ਹਾਂ ਨੂੰ ਇਸ ਅਣਗਹਿਲੀ ਦੀ ਸਜ਼ਾ ਭੁਗਤਣੀ ਪਵੇਗੀ । ਇਸ ਚਿੰਤਾਜਨਕ ਤੇ ਵਿਗੜਦੇ ਵਾਤਾਵਰਣ ਦਾ ਨਤੀਜਾ ਇਹ ਹੋਵੇਗਾ ਕਿ ਲੋਕ ਭੁੱਖੇ ਮਰਨਗੇ । ਡੇਢ ਕਰੋੜ ਲੋਕੀਂ ਹਰ ਸਾਲ ਭੁੱਖ ਨਾਲ ਮਰਨਗੇ । ਅਗਲੇ 100 ਸਾਲਾਂ ਵਿੱਚ ਦੁਨੀਆਂ ਦੇ ਬਹੁਤ ਸਾਰੇ ਇਲਾਕਿਆਂ ਵਿੱਚ ਸੋਕਾ ਪਵੇਗਾ । ਮੌਸਮ ਵਿੱਚ ਭਾਰੀ ਬਦਲਾਓ ਆਉਣਗੇ। ਸਾਡੀ ਧਰਤੀ ਇਕ ਵਾਰ ਫਿਰ ਬਰਫ਼ਾਨੀ ਯੁੱਗ ਵਿੱਚ ਪਹੁੰਚ ਜਾਵੇਗੀ । ਉਪਜਾਊ-ਧਰਤੀ ਬੰਜਰ ਹੋ ਜਾਵੇਗੀ । ਇਨ੍ਹਾਂ ਸਾਰੀਆਂ ਔਕੜਾਂ ਬਾਰੇ ਜਾਣਕਾਰੀ ਲਈ ਪਿੰਗਲਵਾੜੇ ਦਾ ਸਾਹਿਤ ਪੜ੍ਹੋ। ਜੀਵਨ ਸੁਰੱਖਿਅਤ ਰੱਖਣ ਦਾ ਇਹੋ ਹੀ ਇਕੋ ਇਕ ਤਰੀਕਾ ਹੈ ।

-ਭਗਤ ਪੂਰਨ ਸਿੰਘ

-o-

**Details of Banks For Sending Donation Through Online Cheque/Draft, Cheque & Bank Drafts may be sent in favour of :**
**All India Pingalwara Charitable Society (Regd.), Amritsar. PAN No. AAATA2237R**

| S. No. | Name of Account | A/C No. | Name of the Bank | IFS Code for Inland Remittance | Swift Code for Foreign Inland Remittance |
|---|---|---|---|---|---|
| 1. | **FOR FOREIGN CONTRIBUTORS** All India Pingalwara Charitable Society (Regd.), Amritsar. | 01562010002890 | Oriental Bank of Commerce Sharifpura Amritsar | ORBC 0100156 | ORBCINBBASR |
| 2. | **INLAND ACCOUNT No.** All India Pingalwara Charitable Society (Regd.), Amritsar. | 01562010003720 | Oriental Bank of Commerce Sharifpura Amritsar | ORBC 0100156 | .................. |
| 3. | All India Pingalwara Charitable Society (Regd.), Amritsar. | 10978255668 | State Bank of India Town Hall, Amritsar | SBIN0000609 | SBINHBB274 |
| 4. | All India Pingalwara Charitable Society (Regd.), Amritsar. | 630510100026147 | Bank of India City Centre, Amritsar | BKID0006305 | BKIDINBBASR |
| 5. | All India Pingalwara Charitable Society (Regd.), Amritsar. | 0018002100097336 | Punjab National Bank Hall Bazar, Amritsar | PUNB0001800 | PUNBINBBAHB |
| 6. | All India Pingalwara Charitable Society (Regd.), Amritsar. | 006601012522 | ICICI Bank Ltd., Lawrence Road, Amritsar. | ICIC0000066 | ICICINBBFEX |
| 7. | All India Pingalwara Charitable Society (Regd.), Amritsar. | 01151000246510 | HDFC Bank Ltd., Mall Road, ASR. | HDFC0000115 | HDFCINBB |
| 8. | All India Pingalwara Charitable Society (Regd.), Amritsar. | 00011000096048 | Punjab & Sind Bank Hall Bazar, Amritsar | PSIB000A001 | PSIBINBB017 |
| 9. | All India Pingalwara Charitable Society (Regd.), Amritsar. | 685010100009799 | Axis Bank Ltd. City Centre Amritsar. | UTIB0000685 | AXISINBB179 |
| 10. | All India Pingalwara Charitable Society (Regd.), Amritsar. | 13131000082013 | HDFC Bnak Ltd. Ghanta Ghar, Golden Temple, Asr | HDFC0001313 | HDFCINBB |
| 11. | All India Pingalwara Charitable Society (Regd.), Amritsar. | 01010100015572 | Bank of Baroda, Town Hall, Amritsar | BARBOAMRITS | BARBINBBAMR |

# ਸਾਵਧਾਨ ! ਸਾਵਧਾਨ !! ਸਾਵਧਾਨ !!

ਭਾਰਤ ਵਿੱਚ ਹਰ ਸਾਲ ਦਸ ਲੱਖ ਪੰਜਾਹ ਹਜ਼ਾਰ ਹੈਕਟੇਅਰ ਦੇ ਹਿਸਾਬ ਨਾਲ ਜੰਗਲਾਂ ਦਾ ਰਕਬਾ ਘਟਦਾ ਜਾ ਰਿਹਾ ਹੈ । ਜੰਗਲਾਂ ਦੇ ਐਡੇ ਵੱਡੇ ਰਕਬੇ ਦੀ ਹਰ ਸਾਲ ਦੀ ਕਟਾਈ ਨੂੰ ਜੇ ਛੇਤੀ ਤੋਂ ਛੇਤੀ ਰੋਕ ਨਾ ਪਾਈ ਗਈ ਤੇ ਜੰਗਲਾਂ ਦਾ ਰਕਬਾ ਛੇਤੀ ਤੋਂ ਛੇਤੀ ਤੇ ਵੱਧ ਤੋਂ ਵੱਧ ਨਾ ਵਧਾਇਆ ਗਿਆ ਤਾਂ ਭਾਰਤ ਦੀ ਸਾਰੀ ਧਰਤੀ ਰੇਤ ਦਾ ਮਾਰੂਥਲ ਬਣ ਜਾਵੇਗੀ । ਧਰਤੀ ਰੇਤ ਦਾ ਮਾਰੂਥਲ ਹੋਣ ਤੋਂ ਤਾਂ ਹੀ ਬਚ ਸਕਦੀ ਹੈ ਜੇਕਰ ਮੈਦਾਨੀ ਇਲਾਕੇ ਵਿੱਚ 100 ਵਿੱਚੋਂ 21 ਹਿੱਸੇ ਦੇ ਹਿਸਾਬ ਨਾਲ ਅਤੇ ਪਹਾੜੀ ਇਲਾਕੇ ਵਿੱਚ 100 ਵਿੱਚੋਂ 66 ਹਿੱਸੇ ਦੇ ਹਿਸਾਬ ਨਾਲ ਜੰਗਲ ਲੱਗੇ ਹੋਏ ਹੋਣ । ਸੰਨ 1930 ਵਿੱਚ ਭਾਰਤ ਦਾ ਸਮੁੰਦਰ ਤੋਂ ਬਾਹਰੀ ਧਰਤੀ ਦਾ ਤੀਜਾ ਹਿੱਸਾ ਜੰਗਲਾਂ ਨਾਲ ਕੱਜਿਆ ਹੋਇਆ ਸੀ । 1951 ਵਿੱਚ ਉਸ ਰਕਬੇ ਵਿੱਚ 100 ਵਿੱਚੋਂ 23 ਹਿੱਸੇ ਦੇ ਹਿਸਾਬ ਨਾਲ ਜੰਗਲ ਬਾਕੀ ਰਹਿ ਗਏ ਸਨ ; ਪਰ 1989 ਵਿੱਚ ਜੰਗਲਾਂ ਦਾ ਇਹ ਰਕਬਾ ਘਟ ਕੇ 100 ਵਿੱਚੋਂ 10 ਹਿੱਸੇ ਹੀ ਰਹਿ ਗਿਆ ਹੈ । ਜੇ ਇਨ੍ਹਾਂ ਜੰਗਲਾਂ ਦੀ ਅੰਨ੍ਹੇਵਾਹ ਹੋ ਰਹੀ ਕਟਾਈ ਨੂੰ ਛੇਤੀ ਤੋਂ ਛੇਤੀ ਨਾ ਰੋਕਿਆ ਗਿਆ ਤੇ ਰੁੱਖ ਲਾ ਕੇ ਧਰਤੀ ਨੂੰ ਉੱਤੇ ਦਿੱਤੇ ਗਏ ਹਿਸਾਬ ਨਾਲ ਨਾ ਕੱਜਿਆ ਗਿਆ ਤਾਂ ਸੋਕੇ ਆਉਣਗੇ, ਕਾਲ ਆਉਣਗੇ, ਧਰਤੀ ਖੁਰੇਗੀ ਤੇ ਰੇਤ ਦਾ ਮਾਰੂਥਲ ਬਣ ਜਾਵੇਗੀ ।

## ਦਾਨੀ ਸੱਜਣਾਂ ਲਈ ਭਗਤ ਜੀ ਦੀਆਂ ਅਸੀਸਾਂ

"ਵਾਹਿਗੁਰੂ ਆਪ ਨੂੰ ਅੰਮ੍ਰਿਤ ਵੇਲੇ ਉੱਠ ਕੇ ਇਸ਼ਨਾਨ ਕਰਨ, ਗੁਰਸਿੱਖੀ ਦੇ ਨਿੱਤਨੇਮ ਦਾ ਪਾਠ ਕਰਨ, ਗੁਰਦੁਆਰੇ ਜਾ ਕੇ 'ਆਸਾ ਦੀ ਵਾਰ' ਦਾ ਕੀਰਤਨ ਸੁਣਨ ਦਾ ਬਲ ਬਖ਼ਸ਼ੇ। ਗੁਰੂ ਦੀ ਗੋਲਕ ਦਾ ਦਸਵੇਂ ਹਿੱਸੇ ਦਾ ਦਸਵੰਧ ਕੱਢਣ ਦੀ ਆਦਤ ਪਾਵੇ। ਸਾਂਸ-ਸਾਂਸ ਵਾਹਿਗੁਰੂ ਦਾ ਨਾਮ ਸਿਮਰਨ ਦੀ ਆਦਤ ਪਾਵੇ।"

—ਭਗਤ ਪੂਰਨ ਸਿੰਘ ਸੰਸਥਾਪਕ ਪਿੰਗਲਵਾੜਾ, ਅੰਮ੍ਰਿਤਸਰ।

# ਪਿੰਗਲਵਾੜਾ ਸੰਸਥਾ ਦੀਆਂ ਬ੍ਰਾਂਚਾਂ ਦਾ ਵੇਰਵਾ

ਪਿੰਗਲਵਾੜਾ ਸੰਸਥਾ ਅੰਮ੍ਰਿਤਸਰ ਸੰਨ 1947 ਤੋਂ ਲੈ ਕੇ ਹੁਣ ਤਕ ਬਿਮਾਰਾਂ, ਅਪਾਹਿਜਾਂ, ਲਾਵਾਰਸਾਂ, ਪਾਗਲ ਮਰਦਾਂ, ਇਸਤਰੀਆਂ, ਬੱਚਿਆਂ ਅਤੇ ਅੰਗਹੀਣਾਂ ਦੀ ਸੇਵਾ-ਸੰਭਾਲ ਦਾਨੀ ਸੱਜਣਾਂ ਦੇ ਸਹਿਯੋਗ ਤੇ ਗੁਰੂ ਘਰ ਦੀਆਂ ਬਖ਼ਸ਼ਿਸ਼ਾਂ ਦੁਆਰਾ ਨਿਰੰਤਰ ਕਰਦੀ ਆ ਰਹੀ ਹੈ। ਸੰਸਥਾ ਦੀਆਂ ਅੰਮ੍ਰਿਤਸਰ ਤੋਂ ਇਲਾਵਾ ਹੋਰ ਸ਼ਾਖਾਵਾਂ ਦਾ ਵੇਰਵਾ ਇਸ ਪ੍ਰਕਾਰ ਹੈ:-

(ੳ) ਅੰਮ੍ਰਿਤਸਰ ਪਿੰਗਲਵਾੜਾ ਮੁੱਖ ਦਫ਼ਤਰ: ਜੀ.ਟੀ.ਰੋਡ, ਨੇੜੇ ਬੱਸ ਸਟੈਂਡ, ਅੰਮ੍ਰਿਤਸਰ।
ਟੈਲੀਫ਼ੋਨ:0183-2584586,2584713.
ਫੈਕਸ :91-183-2584586,(M) 97814-01140.
ਮੁੱਖ ਪ੍ਰਸ਼ਾਸਕ:ਕਰਨਲ ਸ. ਦਰਸ਼ਨ ਸਿੰਘ ਬਾਵਾ।(ਰਿਟਾ.) (M)98145-35937.

(ਅ) ਮਾਨਾਂਵਾਲਾ ਬ੍ਰਾਂਚ: ਜਲੰਧਰ ਜੀ.ਟੀ. ਰੋਡ ਉੱਪਰ, ਅੰਮ੍ਰਿਤਸਰ ਤੋਂ 8 ਕਿਲੋਮੀਟਰ ਦੀ ਦੂਰੀ 'ਤੇ ਸਥਿਤ ਹੈ।
ਪ੍ਰਸ਼ਾਸਕ: ਸ੍ਰ: ਜੈ ਸਿੰਘ (M) 97814-01142.

(ੲ) ਪੰਡੋਰੀ ਵੜੈਚ ਬ੍ਰਾਂਚ: ( ਮਜੀਠਾ ਰੋਡ): ਅੰਮ੍ਰਿਤਸਰ ਤੋਂ 8 ਕਿ:ਮੀ: ਦੂਰ
ਬ੍ਰਾਂਚ ਇੰਚਾਰਜ : ਸ. ਬਲਵਿੰਦਰ ਸਿੰਘ।
ਟੈਲੀਫ਼ੋਨ : 0183-2573564, (M) 97814-01164.

(ਸ) ਸ੍ਰੀ ਗੋਇੰਦਵਾਲ ਸਾਹਿਬ ਬ੍ਰਾਂਚ: ਤਰਨ ਤਾਰਨ ਰੋਡ, ਨੇੜੇ ਗੁਰਦਵਾਰਾ ਬਾਉਲੀ ਸਾਹਿਬ। ਬ੍ਰਾਂਚ ਇੰਚਾਰਜ: ਬੀਬੀ ਬਲਜਿੰਦਰਜੀਤ ਕੌਰ
ਟੈਲੀਫ਼ੋਨ : 01859-222798 (M) 97814-01170.

(ਹ) ਜਲੰਧਰ ਬ੍ਰਾਂਚ: ਮਕਦੂਮਪੁਰਾ, ਧੋਬੀ ਮੁਹੱਲਾ (ਇਨਕਮ ਟੈਕਸ ਦਫ਼ਤਰ ਦੇ ਪਿੱਛੇ)।
ਬ੍ਰਾਂਚ ਇੰਚਾਰਜ : ਸ੍ਰ: ਸੰਗਤ ਸਿੰਘ ਫ਼ੋਨ : 0181-2238947, 97814-01165.

(ਕ) ਸੰਗਰੂਰ ਬ੍ਰਾਂਚ : ਧੂਰੀ ਰੋਡ 'ਤੇ, ਸੰਗਰੂਰ ਤੋਂ 3 ਕਿਲੋਮੀਟਰ ਦੂਰ, ਆ: ਪ੍ਰਸ਼ਾਸਕ: ਸ. ਤਰਲੋਚਨ ਸਿੰਘ ਚੀਮਾ, ਮੈਂਬਰ ਪਿੰਗਲਵਾੜਾ ਸੋਸਾਇਟੀ, (M) 9781401144
ਐਡੀਸ਼ਨਲ ਪ੍ਰਸ਼ਾਸਕ : ਸ. ਹਰਜੀਤ ਸਿੰਘ ਅਰੋੜਾ ਫ਼ੋਨ : 01672-221118, (M) 78143-24872.

(ਖ) ਪਲਸੋਰਾ (ਚੰਡੀਗੜ੍ਹ) ਬ੍ਰਾਂਚ: ਆਨਰੇਰੀ ਬ੍ਰਾਂਚ ਇੰਚਾਰਜ: ਬੀਬੀ ਕੁਲਜੀਤ ਕੌਰ,
ਟੈਲੀਫੋਨ : 0172- 2693850 ,2697625(M)98140-79438.

(ਗ) ਲੁਧਿਆਣਾ ਦਫ਼ਤਰ ਪਿੰਗਲਵਾੜਾ : 84 ਸਾਊਥ ਮਾਡਲ ਗ੍ਰਾਮ, ਲੁਧਿਆਣਾ।
ਟੈਲੀਫ਼ੋਨ 0161-2429309, (M) 97814-01166.

# ਅਪੀਲ

**ਸੇਵਕ ਕਉ ਸੇਵਾ ਬਨਿ ਆਈ ॥**

**ਹੁਕਮੁ ਬੂਝਿ ਪਰਮ ਪਦੁ ਪਾਈ ॥**

ਗੁਰਦੁਆਰਾ ਡੇਹਰਾ ਸਾਹਿਬ ਲਾਹੌਰ ਦੇ ਮਾਹੌਲ ਵਿੱਚ ਅਤੇ ਗੁਰਬਾਣੀ ਦੀ ਸਿੱਖਿਆ 'ਤੇ ਚੱਲਦਿਆਂ ਭਗਤ ਪੂਰਨ ਸਿੰਘ ਜੀ ਨੇ ਜੋ ਲਾਹੌਰ ਵਿਖੇ ਨਿਸ਼ਕਾਮ ਸੇਵਾ ਦਾ ਕੰਮ ਆਰੰਭ ਕੀਤਾ ਸੀ, ਉਸ ਨੂੰ ਅੰਮ੍ਰਿਤਸਰ ਪਹੁੰਚ ਕੇ ਅਮਲੀ ਜਾਮਾ ਪਹਿਨਾਇਆ ਗਿਆ। ਦੇਸ਼ ਦੀ ਵੰਡ ਸਮੇਂ 18 ਅਗਸਤ 1947 ਨੂੰ ਖ਼ਾਲਸਾ ਕਾਲਜ ਅੰਮ੍ਰਿਤਸਰ ਦੇ ਰਫ਼ਿਊਜੀ ਕੈਂਪ ਵਿੱਚ ਪੁੱਜ ਕੇ ਭਗਤ ਜੀ ਨੇ ਦੁਖੀ ਮਨੁੱਖਤਾ ਦੀ ਸੇਵਾ ਬੜੀ ਸ਼ਿੱਦਤ ਨਾਲ ਆਰੰਭ ਕਰ ਦਿੱਤੀ ਜੋ ਕਿ ਹੈਜ਼ੇ ਦੀ ਵਜ੍ਹਾ ਕਾਰਨ ਉਸ ਵੇਲੇ ਦੀ ਲੋੜ ਬਣ ਗਈ ਸੀ। ਇਸ ਤੋਂ ਪਿੱਛੋਂ ਉਹਨਾਂ ਨੇ ਕਦੀ ਪਿੱਛੇ ਭੌਂ ਕੇ ਨਹੀਂ ਵੇਖਿਆ ਅਤੇ ਮੌਜੂਦਾ ਰੂਪ ਵਿੱਚ ਪਿੰਗਲਵਾੜਾ ਬਣਨ ਤਕ ਇਸ ਦੇ ਬਾਨੀ ਨੂੰ ਦਿਨ ਰਾਤ ਇਕ ਕਰਕੇ ਸਖ਼ਤ ਘਾਲਣਾ ਘਾਲਣੀ ਪਈ। ਪਿੰਗਲਵਾੜਾ ਵਿੱਚ ਇਸ ਵੇਲੇ 1764 ਲਾਚਾਰ ਰੋਗੀ ਹਨ ਜਿਨ੍ਹਾਂ ਦੀ ਬਿਨਾਂ ਧਰਮ, ਜਾਤ, ਨਸਲ ਜਾਂ ਰੰਗ ਦੇ ਵਿਤਕਰੇ ਦੇ ਸੇਵਾ ਸੰਭਾਲ ਕੀਤੀ ਜਾਂਦੀ ਹੈ। ਇਹਨਾਂ ਵਿੱਚ ਲਾਚਾਰ, ਅਪਾਹਿਜ, ਬਿਮਾਰ ਅਤੇ ਪਾਗਲ ਔਰਤਾਂ, ਮਰਦ, ਬੱਚੇ ਅਤੇ ਬੁੱਢੇ ਸ਼ਾਮਲ ਹਨ। ਇਹਨਾਂ ਵਿੱਚੋਂ ਕੁਝ ਨਾ ਠੀਕ ਹੋਣ ਵਾਲੇ ਅਤੇ ਭਿਆਨਕ ਰੋਗਾਂ ਤੋਂ ਗ੍ਰਸਤ ਰੋਗੀ ਸ਼ਾਮਲ ਹਨ।

ਇਸ ਤੋਂ ਇਲਾਵਾ, ਬਹੁਤ ਸਾਰਾ ਸਾਹਿਤ ਛਾਪ ਕੇ ਮੁਫ਼ਤ ਵੰਡਿਆ ਜਾਂਦਾ ਹੈ। ਗ਼ਰੀਬ ਬੱਚਿਆਂ ਨੂੰ ਮੁਫ਼ਤ ਵਿੱਦਿਆ ਦਿੱਤੀ ਜਾਂਦੀ ਹੈ। ਅਪਾਹਿਜਾਂ ਨੂੰ ਮੁਫ਼ਤ ਬਣਾਵਟੀ ਅੰਗ ਲਗਾਏ ਜਾਂਦੇ ਹਨ ਅਤੇ ਵਾਤਾਵਰਣ ਦੀ ਸੰਭਾਲ ਅਤੇ ਸ਼ੁੱਧਤਾ ਲਈ ਸਰਕਾਰੀ ਅਤੇ ਸਾਂਝੀਆਂ ਥਾਵਾਂ 'ਤੇ ਮੁਫ਼ਤ ਰੁੱਖ ਲਗਾਏ ਜਾਂਦੇ ਹਨ, ਇਤਿਆਦਿ।

ਪਿੰਗਲਵਾੜੇ ਦਾ ਰੋਜ਼ ਦਾ ਖ਼ਰਚ ਸਾਢੇ ਛੇ ਲੱਖ ਰੁਪਏ ਤੋਂ ਵੀ ਵੱਧ ਹੈ ਜੋ ਕਿ ਦਾਨੀ ਸੱਜਣਾਂ ਅਤੇ ਪਿੰਗਲਵਾੜੇ ਦੇ ਹਿਤੈਸ਼ੀਆਂ ਵੱਲੋਂ ਦਿੱਤੇ ਦਾਨ ਅਤੇ ਸਹਾਇਤਾ ਨਾਲ ਚਲਦਾ ਹੈ। ਦਾਨੀ ਸੱਜਣਾਂ ਨੂੰ ਸਨਿਮਰ ਅਪੀਲ ਕੀਤੀ ਜਾਂਦੀ ਹੈ ਕਿ ਸੰਸਥਾ ਨੂੰ ਮਨੀਆਰਡਰ, ਬੈਂਕ ਡਰਾਫਟ ਅਤੇ ਚੈੱਕ ਰਾਹੀਂ ਦਾਨ ਭੇਜਣ ਦੀ ਕ੍ਰਿਪਾਲਤਾ ਕਰਨ ਤਾਂ ਜੋ ਇਸ ਸ਼ੁਭ ਕੰਮ ਨੂੰ ਜਾਰੀ ਰੱਖਿਆ ਜਾਵੇ।

**ਡਾ. ਇੰਦਰਜੀਤ ਕੌਰ,**

**ਮੁੱਖ ਸੇਵਿਕਾ,**

**ਆਲ ਇੰਡੀਆ ਪਿੰਗਲਵਾੜਾ ਚੈਰੀਟੇਬਲ ਸੋਸਾਇਟੀ (ਰਜਿ:), ਅੰਮ੍ਰਿਤਸਰ।**